# ਭੂਦਾਨ
# ਚੜ੍ਹਦੀ ਕਲਾ 'ਚ

ਨਾਰਾਇਣ ਡੇਸਾਈ

ਦਯ ਪੁਸਤਕ ਭੰਡਾਰ ਅੰਬਾਲਾ ਛਾਉਣੀ

# ਭੂਦਾਨ ਚੜ੍ਹਦੀ ਕਲਾ 'ਚ



ਨਾਰਾਇਣ ਡੇਸਾਈ

ਅਨੁਵਾਦਕ
ਵਰਿਆਮ ਸਿੰਘ ਢੋਟੀਆਂ



ਪ੍ਰਕਾਸ਼ਕ :
ਸਰਵੋਦਯ ਪੁਸਤਕ ਭੰਡਾਰ, ਅੰਬਾਲਾ ਛਾਉਣੀ

# ਲੇਖ ਸੂਚੀ

# ਮੁਖ ਬੰਦ

ਕਾਫੀ ਸਮੇਂ ਤੋਂ ਇਕ ਅਜਿਹੀ ਪੁਸਤਕ ਦੀ ਮੰਗ ਸੀ, ਜਿਸ ਵਿਚ ਭੂਦਾਨ ਲਹਿਰ ਸਬੰਧੀ ਜਾਣਕਾਰੀ ਸਿਲਸਲੇਵਾਰ, ਪ੍ਰਮਾਣੀਕ ਰੂਪ ਵਿਚ ਦਿਤੀ ਗਈ ਹੋਵੇ। ਇਸ ਦੇ ਨਾਲ ਹੀ ਇਹ ਵੀ ਜ਼ਰੂਰੀ ਸੀ ਕਿ ਜਾਣਕਾਰੀ ਸੰਖੇਪ ਹੁੰਦਿਆਂ ਹੋਇਆਂ ਵੀ ਪੂਰਨ ਹੋਵੇ ਅਤੇ ਸਰਲ ਤਥਾ ਰੋਚਕ ਭਾਸ਼ਾ ਵਿਚ ਲਿਖੀ ਗਈ ਹੋਵੇ। ਇਹ ਮੰਗ ਬਹੁਤ ਹਦ ਤਕ ਇਸ ਪੁਸਤਕ ਦੁਆਰਾ ਦੂਰ ਹੋ ਜਾਂਦੀ ਹੈ। ਪਿਛਲੇ ਚਾਰ ਸਾਲਾਂ ਦਾ ਬਿਰਤਾਂਤ ਪਰਮਾਣੀਕ ਅਤੇ ਸੁਹਣੇ ਢੰਗ ਨਾਲ ਇਸ ਪੁਸਤਕ ਵਿਚ ਲਿਖਿਆ ਗਿਆ ਹੈ। ਵਰਨਣ ਵਿਚ ਸਜੀਵਤਾ ਹੈ ਅਤੇ ਅੰਦੋਲਨ ਦੀ ਸਿਧਾਂਤਕ ਅਤੇ ਵਿਚਾਰਕ ਭੂਮਕਾ ਦਾ ਅਤੇ ਇਕ ਸਾਰ ਇਨਕਲਾਬ ਦੇ ਤਰੀਕੇ ਦਾ ਵਰਨਣ ਜਾਣਕਾਰੀ ਭਰਪੂਰ ਅਤੇ ਪੂਰਨ ਹੈ।

ਇਸ ਪੁਸਤਕ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਜਿੰਨੀ ਕਰਮਚਾਰੀਆਂ ਲਈ ਲਾਭਦਾਇਕ ਹੈ, ਓਨੀ ਹੀ ਪੜ੍ਹੇ ਨਗਰਵਾਸੀਆਂ ਲਈ ਅਤੇ ਪੇਂਡੂ ਜਨਤਾ ਲਈ ਵੀ ਹੈ। ਕਰਮਚਾਰੀਆਂ ਦੇ ਕੈਂਪਾਂ ਵਿਚ ਅਤੇ ਉਸਾਰੀ ਦੇ ਕੇਂਦਰਾਂ ਵਿਚ ਇਸ ਦੀ ਪੜ੍ਹਾਈ ਅਤੇ ਇਹਦੇ ਤੇ ਵਿਚਾਰ ਵਸੇਸ਼ ਰੂਪ ਵਿਚ ਹੋਣੀ ਚਾਹੀਦੀ ਹੈ।

ਪੁਸਤਕ ਦੇ ਲੇਖਕ ਭੂਦਾਨ ਅੰਦੋਲਨ ਦੇ ਇਕ ਹੋਣਹਾਰ ਨੌਜਵਾਨ, ਨਿਸਠਵਾਨ ਕਰਮਚਾਰੀ ਅਤੇ ਪ੍ਰਤਿਭਾਵਾਨ ਵਿਆਖਿਆਕਾਰ ਹਨ। ਦੇਸ਼ ਦੇ ਜਿਨ੍ਹਾਂ ਜਵਾਨ ਮਰਦ ਇਸਤਰੀਆਂ ਨੇ ਭੂਦਾਨ ਅੰਦੋਲਨ ਨੂੰ ਜਵਾਨੀ ਦੇ ਉਤਸ਼ਾਹ ਅਤੇ ਤੇਜ ਨਾਲ ਅਮੀਰ ਕੀਤਾ ਹੈ, ਉਸ ਦੇ ਵਿਚ ਉਨ੍ਹਾਂ ਦਾ ਇਕ ਪਰਮੁਖ ਸਥਾਨ ਹੈ। ਇਸ ਪੁਸਤਕ ਵਿਚ ਜੋ ਕੁਝ ਉਨ੍ਹਾਂ ਨੇ ਲਿਖਆ ਹੈ, ਓਨਾ ਹੀ ਪਰਤੱਖ ਅਨੁਭਵ ਵੀ ਹੈ। ਜੇ ਕੋਈ ਭੂਦਾਨ ਅੰਦੋਲਨ ਹੀ ਸਿਲਸਲੇਵਾਰ ਜਾਣਕਾਰੀ ਨਿਰੰਤਰ ਆਪਣੇ ਸੰਗ੍ਰਿਹ ਵਿਚ ਤਖਣਾ ਚਾਹੁੰਦਾ ਹੋਵੇ, ਤਾਂ ਉਸ ਨੂੰ ਇਹ ਪੁਸਤਕ ਜ਼ਰੂਰ ਰਖਣੀ ਚਾਹੀਦੀ ਹੈ।

ਮੁਰਾਠਪੁਰ, ਗਯਾ,
੯. ੩. ੫੫

ਦਾਦਾ
ਧਰਮਾਧਿਕਾਰੀ



# ਇਕ ਪਰਤਵੀਂ ਨਜ਼ਰ

(ਵਿਨੋਬਾ)

ਸਾਡਾ ਇਹ ਦੇਸ਼ ਬਹੁਤ ਵੱਡਾ ਹੈ। ਐਥੋਂ ਦੇ ਕਿਸੇ ਵੀ ਲੜਕੇ ਕੋਲੋਂ ਪੁਛਿਆ ਜਾਵੇ ਕਿ ਤੁਸੀਂ ਕਿੰਨੇ ਭਰਾ ਹੋ, ਤੁਹਾਡੇ ਦੇਸ਼ ਵਾਸੀ ਕਿੰਨੇ ਹਨ, ਤਾਂ ਉਹ ਛੱਤੀ ਕਰੋੜ ਦੀ ਗਿਣਤੀ ਦਸੇਗਾ । ਸਵਾਏ ਚੀਨ ਦੇਸ਼ ਦੇ ਕਿਸੇ ਵੀ ਦੇਸ਼ ਦੇ ਸ਼ਹਿਰੀ ਦੀ ਜ਼ਬਾਨ ਤੇ ਏਨੀ ਵਡੀ ਗਿਣਤੀ ਨਹੀਂ ਹੋਵੇਗੀ। ਯੂਰਪ ਦੇ ਲੋਕਾਂ ਨੂੰ ਪੁਛਿਆ ਜਾਵੇ, ਤਾਂ ਕੋਈ ਕਹੇਗਾ ਇਕ ਕਰੋੜ, ਕੋਈ ਕਹੇਗਾ ਦੋ ਕਰੋੜ, ਕੋਈ ਕਹੇਗਾ ਚਾਰ ਕਰੋੜ । ਇਸ ਤਰ੍ਹਾਂ ਦੀਆਂ ਛੋਟਾਆਂ ਛੋਟੀਆਂ ਗਿਣਤੀਆਂ ਉਥੇ ਸੁਣਾਈ ਜਾਣਗੀ । ਪਰ ਅਸੀਂ ਤਾਂ ਏਨੇ ਭਰਾ ਹਾਂ ਅਤੇ ਏਨੀ ਵਿਸ਼ਾਲ ਸਾਡੀ ਸੰਪਤੀ ਹੈ। ਇਹ ਸਭ ਕੀ ਹੈ ? ਸਾਨੂੰ ਇਹਦੇ ਬਾਰੇ ਸੋਚਣਾ ਚਾਹੀਦਾ ਹੈ । ਇਹ ਇਸ ਲਈ ਹੈ ਕਿ ਜਿਸ ਤਰ੍ਹਾਂ ਅਨੇਕਾਂ ਨਦੀਆਂ ਸਮੁੰਦਰ ਵਿਚ ਜਾਂਦੀਆਂ ਹਨ ਅਤੇ ਸਮੁੰਦਰ ਸਭ ਨਦੀਆਂ ਨੂੰ ਆਪਣੇ ਵਿਚ ਸਮਾ ਲੈਂਦਾ ਹੈ, ਕਿਸੇ ਨੂੰ ਨਾਂਹ ਨਹੀਂ ਕਰਦਾ, ਉਸੇ ਤਰ੍ਹਾਂ ਭਰਤ-ਭੂਮੀ ਨੇ ਦੁਨੀਆਂ ਦੀਆਂ ਸਾਰੀਆਂ ਕੌਮਾਂ ਦਾ ਪ੍ਰੇਮ ਨਾਲ ਸੁਆਗਤ ਕੀਤਾ ਅਤੇ ਸਭ ਨੂੰ ਥਾਂ ਦਿਤੀ। ਮੈਂ ਇਕ ਮਿਸਾਲ ਦਿੰਦਾ ਹਾਂ। ਪਾਰਸੀ ਲੋਕ ਈਰਾਨ ਤੋਂ ਏਥੇ ਆਸਰਾ ਲੈਣ ਲਈ ਆਏ। ਏਥੋਂ ਦੇ ਸੁਹਿਰਦ ਲੋਕਾਂ ਨੇ ਉਨ੍ਹਾਂ ਨੂੰ ਆਸਰਾ ਦਿਤਾ । ਉਨ੍ਹਾਂ ਦੇ ਜਿਹੜੇ ਰਸਮ-ਰਿਵਾਜ ਸਨ, ਉਨ੍ਹਾਂ ਅਨੁਸਾਰ ਹੀ ਉਹ ਆਪਣੀ ਉਪਾਸਨਾ ਕਰਦੇ ਸਨ, ਆਪਣਾ ਭਗਤੀ-ਮਾਰਗ ਚਲਾਂਦੇ ਸਨ । ਉਹਨੂੰ ਅਸਾਂ ਕੋਈ ਨੁਕਸਾਨ ਨਹੀਂ ਪਹੁੰਚਾਇਆ। ਅਜ ਵੀ ਪਾਰਸੀ ਕੌਮ ਇਸ ਦੇਸ਼ ਨੂੰ ਆਪਣਾ ਦੇਸ਼ ਸਮਝਦੀ ਹੈ ਅਤੇ ਏਥੇ ਆਪਣੇ ਆਪ ਨੂੰ ਸੁਰੱਖਿਅਤ ਸਮਝਦੀ ਹੈ । ਮੈਂ ਇਕ ਮਜ਼ੇਦਾਰ ਗਲ ਸੁਣਾਵਾਂਗਾ । ਏਥੇ ਜਿਹੜੇ ਪਾਰਸੀ ਆਏ, ਉਹ ਦੇਵਾ ਦੀ ਨਿੰਦਾ ਅਤੇ ਰਾਖਸ਼ਾਂ ਦੀ ਪ੍ਰਸੰਸਾ ਕਰਦੇ

ਹੋਏ ਆਏ। ਫਿਰ ਵੀ ਏਥੋਂ ਦੇ ਲੋਕਾਂ ਨੇ ਕੋਈ ਗਲਤ ਫਹਿਮੀ ਨਹੀਂ ਹੋਣ ਦਿਤੀ। ਏਥੇ ਤਾਂ ਦੇਵਾਂ ਦੀ ਉਸਤੱਤ ਅਤੇ ਰਾਖਸ਼ਾਂ ਦੀ ਨਿੰਦਾ ਕੀਤੀ ਜਾਂਦੀ ਹੈ। ਪਾਰਸੀਆਂ ਵਿਚ ਰਾਖਸ਼ਾਂ ਦੀ ਉਸਤਤ ਅਤੇ ਦੇਵਾਂ ਦੀ ਨਿੰਦਾ ਕੀਤੀ ਜਾਂਦੀ ਹੈ ਉਨ੍ਹਾਂ ਦੀ ਭਾਸ਼ਾ ਵਿਚ ਰਾਖਸ਼ ਦਾ ਅਰਥ ਹੀ ਭਗਵਾਨ ਹੈ। ਸ਼ਬਦ ਉਲਟਾ ਹੈ ਪਰੰਤੂ ਅਰਥ ਉਹੀ ਹੈ। ਭਗਵਾਨ ਨੂੰ ਉਹ ਬੜਾ ਭਾਰੀ ਰਾਖਸ਼ਸ਼ ਅਹੂਰ-ਮਜਦ ਕਹਿੰਦੇ ਹਨ ਅਤੇ ਦੇਵਾਂ ਨੂੰ ਕਹਿੰਦੇ ਹਨ ਭੂਤ ਜਾਂ ਪਿਸਾਰ, ਜਿਹੜੇ ਭਾਂਤ ਮਨੁਖਾਂ ਨੂੰ ਤਕਲੀਫ ਦਿਤਾ ਕਰਦੇ ਹਨ। ਅਜਿਹੇ ਦੇਵਾਂ ਦੀ ਉਨ੍ਹਾਂ ਨੇ ਨਿੰਦਾ ਕੀਤੀ ਹੈ। ਪਰੰਤੂ ਏਥੋਂ ਦੇ ਲੋਕਾਂ ਨੇ ਅਰਥ ਗ੍ਰਹਿਣ ਕੀਤਾ ਅਤੇ ਸ਼ਬਦਾਂ ਨੂੰ ਸਹਿਨ ਕੀਤਾ। ਇਹ ਬਹੁਤ ਵਡੀ ਗਲ ਹੈ। ਪਾਰਸੀ ਕੌਮ, ਜਿਹੜੀ ਏਥੇ ਆਈ, ਉਹ ਹਮਲਾ ਆਵਰ ਬਣ ਕੇ ਨਹੀਂ ਆਈ। ਉਹ ਜਦ ਏਥੇ ਆਏ ਤਾਂ ਉਨ੍ਹਾਂ ਦੇ ਕੋਲ ਕੋਈ ਤਾਕਤ ਨਹੀਂ ਸੀ ਕਿ ਜੀਹਦੇ ਬਲ ਨਾਲ ਉਹ ਆਸਰਾ ਮੰਗਦੇ। ਫਿਰ ਵੀ ਉਹ ਆਸਰੇ ਲਈ ਏਥੇ ਆਏ ਅਤੇ ਏਥੋਂ ਦੇ ਲੋਕਾਂ ਨੇ ਆਸਰਾ ਦਿੱਤਾ। ਭਾਰਤ ਨੇ ਉਨ੍ਹਾਂ ਨੂੰ ਪਾਲਣ ਪੋਸਣ ਦਾ ਜ਼ਿਮਾ ਚੁਕ ਲਿਆ। ਏਥੋਂ ਦੀ ਜਨਤਾ ਤਾਂ ਏਥੋਂ ਦੇ ਗਿਆਨੀਆਂ ਦੇ ਵੀਚਾਰਾਂ ਤੇ ਚਲਦੀ ਹੀ ਸੀ। ਇਸ ਲਈ ਸਾਡਾ ਵਿਕਾਸ ਹੋਇਆ।

## ਮਹਾਂ-ਮਾਨਵਾਂ ਦਾ ਸਮੁੰਦਰ-ਭਾਰਤ

ਅਜ ਕਲ ਏਥੇ ਕਈ 'ਝਗੜੇ' ਚਲਦੇ ਹਨ। ਝਗੜੇ ਤਾਂ ਕਈ ਪ੍ਰਕਾਰ ਦੇ ਹੋ ਸਕਦੇ ਹਨ। ਬਿਹਾਰ-ਬੰਗਾਲ ਦਾ ਝਗੜਾ ਚਲ ਰਿਹਾ ਹੈ। ਪਰੰਤੂ ਬਿਹਾਰ ਵਾਲੇ ਇਹ ਮੰਗ ਨਹੀਂ ਕਰਦੇ ਕਿ ਅਸੀਂ ਆਪਣਾ ਰਾਸ਼ਟਰ ਬਨਾਉਣਾ ਚਾਹੁੰਦੇ ਹਾਂ ਅਤੇ ਭਾਰਤ ਤੋਂ ਵਖਰਿਆਂ ਹੋਣਾ ਚਾਹੁੰਦੇ ਹਾਂ। ਨਾ ਬੰਗਾਲ ਵਾਲੇ ਹੀ ਇਹ ਮੰਗ ਕਰਦੇ ਹਨ ਕਿ ਅਸੀਂ ਆਪਣਾ ਵਖਰਾ ਰਾਸ਼ਟ੍ਰ ਬਨਾਉਣਾ ਚਾਹੁੰਦੇ ਹਾਂ। ਅਸੀਂ ਸਭ ਭਾਰਤੀ ਹਾਂ, ਭਾਰਤਵਾਸੀ ਹਾਂ ਅਤੇ ਇਕ ਰਾਜ ਵਿਚ ਰਹਿਣਾ ਚਾਹੁੰਦੇ ਹਾਂ। ਇਹ ਜਿਹੜੇ ਦੂਜੇ ਝਗੜੇ ਹੁੰਦੇ ਹਨ, ਇਹ ਮਾਮੂਲੀ ਝਗੜੇ ਹਨ। ਇਨ੍ਹਾਂ

ਦੇ ਪਿਛੇ ਅਭਿਮਾਨ ਦਾ ਖਿਆਲ ਨਹੀਂ ਹੈ। ਭਾਵੇਂ ਅਜਕਲ ਕੁਝ ਅਭਿਮਾਨ ਹੋ ਗਿਆ ਹੈ ਅਤੇ ਕੁਝ ਕੁੜਤਨ ਵੀ ਪੈਦਾ ਕੀਤੀ ਗਈ ਹੈ, ਫਿਰ ਵੀ ਉਥੇ ਉਨ੍ਹਾਂ ਵਿਚ ਅਭਿਮਾਨ ਦੀ ਉਹ ਬਿਰਤੀ ਨਹੀਂ ਜਿਹੜੀ ਯੂਰਪ ਦੇ ਦੇਸ਼ਾਂ ਵਿਚ ਹੁੰਦੀ ਹੈ। ਫਰਾਂਸ ਅਤੇ ਜਰਮਨੀ ਦੇ ਦੇਸ਼ਾਂ ਵਿਚਾਲੇ ਕਈ ਅਜਿਹਾ ਪਹਾੜ ਨਹੀਂ ਹੈ, ਜਿਹੜਾ ਕਿ ਦੋਵਾਂ ਨੂੰ ਵਖ ਵਖ ਕਰੇ। ਪਰੰਤੂ ਉਨ੍ਹਾਂ ਨੂੰ ਅਜਿਹੇ ਪਹਾੜ ਦੀ ਜ਼ਰੂਰਤ ਮਹਿਸੂਸ ਹੁੰਦੀ ਹੈ। ਉਹ ਦੋਵੇਂ ਦੇਸ਼ ਬਿਲਕੁਲ ਨੇੜੇ ਨੇੜੇ ਰਹਿਣ ਵਾਲੇ ਹਨ। ਉਨ੍ਹਾਂ ਦੀ ਲਿਪੀ ਇਕ ਹੈ, ਧਰਮ ਇਕ ਹੈ, ਭਾਸ਼ਾਵਾਂ ਵੀ ਕਾਫੀ ਮਿਲਦੀਆਂ ਜੁਲਦੀਆਂ ਹਨ। ਉਨ੍ਹਾਂ ਵਿਚਾਲੇ ਵਿਆਹ ਸ਼ਾਦੀਆਂ ਵੀ ਹੋ ਸਕਦੀਆਂ ਹਨ। ਪਰੰਤੂ ਫਰਾਂਸ ਦੇ ਲੋਕਾਂ ਨੇ ਤਹਿ ਕੀਤਾ ਕਿ ਸਾਡਾ ਇਕ ਛੋਟਾ ਜਿਹਾ ਵਖਰਾ ਦੇਸ਼ ਹੈ ਅਤੇ ਜਰਮਨੀ ਦੇ ਲੋਕਾਂ ਨੇ ਤਹਿ ਕੀਤਾ ਕਿ ਸਾਡਾ ਇਕ ਛੋਟਾ ਜਿਹਾ ਦੇਸ਼ ਵਖਰਾ ਹੈ। ਫਰਾਂਸ ਜਰਮਨੀ ਅਤੇ ਇੰਗਲੈਂਡ ਦੇ ਵਿਚਕਾਰ ਜਿਹੜੀਆਂ ਲੜਾਈਆਂ ਹੋਈਆਂ, ਉਹ ਰਾਸ਼ਟ੍ਰੀਯ ਲੜਾਈਆਂ ਹੋਈਆਂ। ਉਹ ਲੜਾਈਆਂ ਰਾਸ਼ਟਰੀ ਮੰਨੀਆਂ ਜਾਂਦੀਆਂ ਹਨ, 'ਸਿਵਲ ਵਾਰ' ਜਾਂ ਆਪਸ ਦੀਆਂ ਲੜਾਈਆਂ ਨਹੀਂ। ਪਰ ਹਿੰਦੁਸਤਾਨ ਵਿਚ ਜਿਹੜੀਆਂ ਲੜਾਈਆਂ ਹੋਈਆਂ, ਮਰਾਠਿਆਂ ਦੀ ਉੜੀਸਾ ਵਾਲਿਆਂ ਦੇ ਨਾਲ ਜਾਂ ਰਾਜਪੂਤਾਂ ਦੇ ਨਾਲ, ਇਹ 'ਸਿਵਲ ਵਾਰਜ਼' (ਅੰਤਰਗਤ ਲੜਾਈਆਂ) ਮੰਨੀਆਂ ਜਾਂਦੀਆਂ ਹਨ। ਅਜਿਹੀ ਹੀ ਸਾਡੀ ਲੜਾਈ ਹੈ। ਇਹ ਕੁਝ ਫਖਰ ਦੀ ਗਲ ਹੈ ਕਿ ਏਥੇ ਜਿਹੜੀਆਂ ਲੜਾਈਆਂ ਹੋਈਆਂ, ਇਹ ਆਪਸ ਦੀਆਂ ਲੜਾਈਆਂ ਮੰਨੀਆਂ ਗਈਆਂ। ਬਾਹਰ ਦੇ ਲੋਕਾਂ ਨੇ ਵੀ ਅਜਿਹਾ ਹੀ ਮੰਨਿਆਂ ਕਿ ਉਹ ਆਪਸ ਦੀਆਂ ਲੜਾਈਆਂ ਸਨ। ਰੂਸ ਨੂੰ ਛਡ ਕੇ ਸਾਰੇ ਯੂਰਪ ਜਿਡਾ ਹੀ ਭਾਰਤ ਦੇਸ਼ ਹੈ। ਯੂਰਪ ਤੋਂ ਘਟ ਭਿੰਨਤਾ ਏਥੇ ਨਹੀਂ। ਏਥੇ ਕਈ ਜ਼ਬਾਨਾਂ ਹਨ, ਜਿਸ ਤਰ੍ਹਾਂ ਯੂਰਪ ਵਿਚ ਹਨ। ਉਥੇ ਤਾਂ ਇਕ ਹੀ ਲਿਪੀ ਹੈ ਪਰ ਏਥੇ ਅਨੇਕ ਲਿਪੀਆਂ ਹਨ। ਉਥੇ ਇਕ ਹੀ ਧਰਮ ਹੈ,

ਪਰ ਏਥੇ ਅਨੇਕ ਧਰਮ ਹਨ। ਏਨਾ ਜ਼ਿਆਦਾ ਫਰਕ ਹੁੰਦਿਆਂ ਹੋਇਆਂ ਵੀ ਅਸੀਂ ਆਪਣੇ ਆਪ ਨੂੰ ਇਕ ਦੇਸ਼ ਦੇ ਨਿਵਾਸੀ ਮੰਨਦੇ ਹਾਂ ਅਤੇ ਉਥੋਂ ਦੇ ਲੋਕ ਆਪਣੇ ਆਪ ਨੂੰ ਇਕ ਖੰਡ ਦੇ ਨਿਵਾਸੀ ਸਮਝਦੇ ਹਨ। ਉਥੋਂ ਦੇ ਕੁਝ ਦੇਸ਼ ਤਾਂ ਸਾਡੇ ਪ੍ਰਾਂਤਾਂ ਦੇ ਇਕ ਹਿੱਸੇ ਜਿੰਨੇ ਛੋਟੇ ਹਨ, ਫਿਰ ਵੀ ਉਹ ਆਪਣੇ ਆਪ ਨੂੰ ਵਖਰਾ ਰਾਸ਼ਟ੍ਰ ਮੰਨਦੇ ਹਨ, ਕਿਉਂਕਿ ਹਰ ਇਕ ਦੀ ਆਪਣੀ ਵਖਰੀ ਭਾਸ਼ਾ ਹੈ। ਹਿੰਦੁਸਤਾਨ ਵਿਚ ਅਜਿਹੀ ਗਲ ਸੁਣਨ ਵਿਚ ਨਹੀਂ ਆਉਂਦੀ। ਏਥੋਂ ਦੇ ਸਮਾਜ ਵਿਚ ਇਕ ਵਿਆਪਕ ਬੁਧੀ ਹੈ। ਏਸੇ ਲਈ ਰਵੀਂਦਰ ਨਾਥ ਨੇ ਗਾਂਵਿਆਂ ਹੈ ਕਿ ਇਹ 'ਮਹਾਂ-ਮਾਨਵਾਂ ਦਾ ਸਮੁੰਦਰ' ਹੈ। ਇਸ ਵਿਚ ਅਨੇਕ ਲੋਕ ਆਏ ਅਤੇ ਹੁਣ ਵੀ ਆਉਣਗੇ। ਸਾਡੇ ਦੇਸ਼ ਵਿਚ ਭਿੰਨਤਾ ਹੁੰਦਿਆਂ ਹੋਇਆਂ ਵੀ ਏਕਤਾ ਹੈ।

## ਏਕਤਾ ਅੰਗ੍ਰੇਜ਼ਾਂ ਦੀ ਬਦੌਲਤ ਨਹੀਂ

ਇਹ ਏਕਤਾ ਅੰਗ੍ਰੇਜ਼ਾਂ ਨੇ ਨਹੀਂ ਬਣਾਈ, ਜਿਸ ਤਰ੍ਹਾਂ ਕਿ ਕੁਝ ਲੋਕ ਖਿਆਲ ਕਰਦੇ ਹਨ। ਅੰਗਰੇਜ਼ ਤਾਂ ਚਾਹੁੰਦੇ ਸਨ ਕਿ ਇਸ ਦੇਸ਼ ਦੇ ਵਧ ਤੋਂ ਵਧ ਟੁਕੜੇ ਹੋ ਜਾਣ ਅਤੇ ਉਨ੍ਹਾਂ ਨੇ ਇਹਦੇ ਲਈ ਕੋਸ਼ਿਸ਼ ਵੀ ਕੀਤੀ। ਉਹ ਲੰਕਾ ਨੂੰ ਵਖ ਕਰ ਸਕੇ ਤਾਂ ਉਨ੍ਹਾਂ ਨੇ ਕੀਤਾ। ਬਰਮਾ ਨੂੰ ਵਖਰਾ ਕਰ ਸਕੇ ਤਾਂ ਵਖਰਾ ਕੀਤਾ। ਅਸਾਂ ਵੀ ਇਹਦੀ ਕੋਈ ਵਿਰੋਧਤਾ ਨਹੀਂ ਕੀਤੀ ਕਿਉਂਕਿ ਅਸੀਂ ਮੰਨਦੇ ਸਾਂ ਕਿ ਜੇ ਸਾਡੇ ਨੇੜੇ ਦੇ ਦੇਸ਼ ਵਖ ਵਖ ਰਹਿਣਾ ਚਾਹੁੰਦੇ ਹਨ ਤਾਂ ਰਹਿਣ ਦਿਉ। ਅੰਗ੍ਰੇਜ਼ਾਂ ਨੇ ਤਾਂ ਹੋਰ ਵੀ ਵਖੇਵੇਂ ਵਧਾਏ ਜਿਸ ਤਰ੍ਹਾਂ ਹਿੰਦੂ ਮੁਸਲਮਾਨਾਂ ਦੇ। ਪਹਿਲਾਂ ਤੋਂ ਕੁਝ ਵਖੇਵਾਂ ਤਾਂ ਸੀ ਹੀ ਪਰੰਤੂ ਉਨ੍ਹਾਂ ਨੇ ਇਹਨੂੰ ਵਧਾਇਆ ਅਤੇ ਇਹਦਾ ਫਲ ਰੂਪ ਹਿੰਦੁਸਤਾਨ ਦੇ ਦੋ ਹਿੱਸੇ ਹੋ ਗਏ। ਇਹ ਤਾਂ ਏਥੋਂ ਦੀ ਸਭਯਤਾ ਹੈ ਜਿਸ ਕਾਰਨ ਅਸਾਂ ਇਹਨੂੰ ਇਕ ਦੇਸ਼ ਮੰਨਿਆ ਹੈ। ਅੰਗਰੇਜ਼ਾਂ ਨੇ ਤਾਂ ਹਿੰਦੁਸਤਾਨ ਅਤੇ ਪਾਕਿਸਤਾਨ ਬਣਾਇਆ। ਕੁਝ ਲੋਕਾਂ ਦਾ ਇਹ ਖਿਆਲ ਹੈ ਕਿ ਅੰਗਰੇਜ਼ਾਂ ਕਰਕੇ ਏਥੇ ਅੰਗਰੇਜ਼ੀ

ਭਾਸ਼ਾ ਚਲੀ ਅਤੇ ਹਿੰਦੁਸਤਾਨ ਦੇ ਸਾਰੇ ਪ੍ਰਾਂਤਾਂ ਦੇ ਲੋਕਾਂ ਨੇ ਅੰਗਰੇਜ਼ੀ ਸਿਖ ਲਈ, ਜਿਸ ਨਾਲ ਉਹ ਇਕ ਦੂਜੇ ਨਾਲ ਗਲ ਬਾਤ ਕਰ ਸਕੇ ਅਤੇ ਉਸੇ ਨਾਲ ਏਕਤਾ ਪੈਦਾ ਹੋਈ. ਪਰੰਤੂ ਇਹ ਵੀਚਾਰ ਹੀ ਗਲਤ ਹੈ। ਅਸੀਂ ਤਾਂ ਵੇਦਾਂ ਦੇ ਜ਼ਮਾਨੇ ਤੋਂ ਹੀ ਏਕਤਾ ਦੀ ਭਾਵਨਾ ਜਾਣ ਪਾ ਰਹੇ ਹਾਂ, ਜਦੋਂ ਕਿ ਆਵਾ ਜਾਈ ਦੇ ਕੋਈ ਵੀ ਸਾਧਨ ਮੌਜੂਦ ਨਹੀਂ ਸਨ। ਉਸ ਸਮੇਂ ਦੇ ਰਿਸ਼ੀਆਂ ਦੇ ਅਨੁਸਾਰ ਸਿੰਧੂ ਤੋਂ ਲੈ ਕੇ ਹਿਮਾਲਾ ਦੇ ਪੈਰਾਂ ਤਕ ਇਕ ਸਮੁਚਾ ਦੇਸ਼ ਮੰਨਿਆ ਗਿਆ। ਇਥੇ ਇਕ ਸਭਯਤਾ ਪਲੀ। ਅਨੇਕ ਯਾਤਰੀ ਦੇਸ਼ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਯਾਤਰਾ ਕਰਦੇ ਸਨ। ਅਨੇਕ ਸੰਤ ਪੁਰਸ਼ ਹਿਮਾਲਾ ਤੋਂ ਲੈ ਕੇ ਕੰਨਿਆ ਕੁਮਾਰੀ ਤਕ ਉੱਤਮ ਵਿਚਾਰਾਂ ਦਾ ਪਰਚਾਰ ਕਰਦੇ ਰਹਿੰਦੇ ਸਨ। ਇਸ ਲਈ ਸਾਡਾ ਇਕ ਦੇਸ਼ ਬਣਿਆ ਹੈ। ਇਹ ਵਿਰਾਸਤ ਸਾਨੂੰ ਮਿਲੀ ਹੈ। ਇਸ ਲਈ ਹੀ ਅਸੀਂ ਸ਼੍ਰੀਮਾਨ ਹਾਂ।

## ਇਤਿਹਾਸ ਦੀ ਦਿੱਤੀ ਹੋਈ ਜ਼ਿਮੇਵਾਰੀ

ਹਰ ਵੱਡੀ ਵਰਾਤਾ ਸੰਭਾਲਣ ਲਈ ਅਕਲ ਚਾਹੀਦੀ ਹੈ। ਜੇ ਇਹ ਅਕਲ ਨਹੀਂ ਰਹੀ ਤਾਂ ਸਾਡੀ ਜਿਹੜੀ ਤਾਕਤ ਹੈ, ਦੇਸ਼ ਦੀ ਜਨ ਸੰਖਿਆ ਅਤੇ ਵਿਸਥਾਰ ਇਹ ਤਾਕਤ ਨਹੀਂ, ਸਾਡੀ ਕਮਜ਼ੋਰੀ ਸਾਬਤ ਹੋਵੇਗੀ। ਇਸ ਲਈ ਇਸ ਦੇਸ਼ ਦੇ ਇਤਿਹਾਸ ਨੇ ਸਾਡੇ ਤੇ ਬੜੀ ਭਾਰੀ ਜ਼ਿਮੇਵਾਰੀ ਪਾਈ ਹੈ ਕਿ ਏਥੇ ਮਸਲੇ ਪੈਦਾ ਹੋਣਗੇ, ਉਹਨਾਂ ਦਾ ਹਲ ਪ੍ਰੇਮ ਅਤੇ ਸ਼ਾਂਤ ਮਈ ਦੇ ਤਰੀਕੇ ਦੁਆਰਾ ਕਰੀਏ। ਜੇ ਅਸੀਂ ਇਸ ਜ਼ਿਮੇਵਾਰੀ ਨੂੰ ਨਹੀਂ ਸੰਭਾਲ ਸਕੇ, ਤਾਂ ਇਸ ਦੇਸ਼ ਦੀ ਵਿਸ਼ਾਲਤਾ ਸਾਡੀ ਕਮਜ਼ੋਰੀ ਸਾਬਤ ਹੋਵੇਗੀ ਅਤੇ ਇਹਦਾ ਫਲ ਰੂਪ ਸਾਡੀ ਆਜ਼ਾਦੀ ਵੀ ਨਹੀਂ ਟਿਕੇਗੀ। ਇਤਿਹਾਸ ਸਾਨੂੰ ਸਿਖਾਉਂਦਾ ਹੈ ਕਿ ਇਸ ਦੇਸ਼ ਤੇ ਦੂਜਿਆਂ ਦੇ ਜਿਹੜੇ ਹਮਲੇ ਹੋ ਸਕੇ, ਉਹਨਾਂ ਦਾ ਕਾਰਨ ਇਹੋ ਹੈ ਕਿ ਇਥੋਂ ਦੇ ਲੋਕਾਂ ਨੂੰ ਇਥੋਂ ਦੀ ਵਿਵਿਧਤਾ ਦਾ ਜਿਹੜਾ ਗਿਆਨ ਹੋਣਾ ਚਾਹੀਦਾ ਸੀ,

ਉਹ ਨਹੀਂ ਹੋਇਆ। ਇਹਦੇ ਕਾਰਨ ਭੇਦ ਭਾਵ ਵਧੇ, ਫਿਰਕਾ ਪਰਸਤੀ ਹੋਈ ਅਤੇ ਇਕ ਦੂਜੇ ਨਾਲ ਵਿਰੋਧ ਸੁਰੂ ਹੋਇਆ। ਇਸ ਲਈ ਹਿੰਦੁਸਤਾਨ ਨੂੰ ਕਈ ਸਾਲਾਂ ਤਕ ਗੁਲਾਮ ਰਹਿਣਾ ਪਿਆ।

## ਸ਼ਾਂਤੀ ਅਤੇ ਪ੍ਰੇਮ ਦਾ ਹੀ ਇਕ ਮਾਤ੍ਰ ਤਰੀਕਾ

ਇਸ ਲਈ ਸਾਡੇ ਦੇਸ਼ ਲਈ ਸ਼ਾਂਤੀ ਅਤੇ ਪ੍ਰੇਮ ਦਾ ਤਰੀਕਾ ਜ਼ਰੂਰੀ ਹੋ ਜਾਂਦਾ ਹੈ। ਮੈਂ ਤਾਂ ਇਹ ਕਹਾਂਗਾ ਕਿ ਇਹ ਸਾਡਾ ਸੁਭਾਗ ਹੈ ਕਿ ਪਰਮੇਸ਼ੂਰ ਨੇ ਅਜਿਹੀ ਯੋਜਨਾ ਕਰ ਰਖੀ ਹੈ ਕਿ ਅਸੀਂ ਸ਼ਾਂਤੀ ਅਤੇ ਪਰੇਮ ਨਾਲ ਹੀ ਆਪਣੇ ਮਸਲੇ ਹਲ ਕਰੀਏ। ਮੈਂ ਇਹਨੂੰ 'ਸੁਭਾਗ' ਆਖਿਆ ਹੈ, ਕਿਉਂਕਿ ਜੇ ਅਸੀਂ ਆਪਣੇ ਮਸਲੇ ਸ਼ਾਂਤੀ ਅਤੇ ਪਰੇਮ ਨਾਲ ਹਲ ਨਾ ਕਰ ਸਕੀਏ, ਤਾਂ ਸਾਡੀ ਤਾਕਤ ਅਤੇ ਦੌਲਤ ਨਹੀਂ ਵਧ ਸਕਦੀ, ਅਜਿਹੀ ਯੋਜਨਾ ਪਰਮੇਸ਼ਰ ਨੇ ਬਣਾਈ ਹੈ। ਜੇ ਹਿੰਦੁਸਤਾਨ ਫੌਜੀ ਤਾਕਤ ਵਧਾਉਣ ਦੀ ਸੋਚੇਗਾ, ਤਾਂ ਇਹ ਬਿਲਕੁਲ ਕਮਜ਼ੋਰ ਹੋ ਜਾਏਗਾ, ਗੁਲਾਮ ਹੋ ਜਾਏਗਾ। ਉਹਨੂੰ ਅਮਰੀਕਾ ਦੀ ਸ਼ਰਨ ਵਿਚ ਜਾਣਾ ਪਵੇਗਾ। ਕਿਸੇ ਨਾ ਕਿਸੇ ਦੀ ਸ਼ਰਨ ਵਿਚ ਜਾਣਾ ਪਵੇਗਾ। ਫਿਰ ਅਸੀਂ ਆਜ਼ਾਦ ਨਹੀਂ ਰਹਿ ਸਕਾਂਗੇ। ਇਸ ਲਈ ਮੈਂ ਇਹਨੂੰ ਸੁਭਾਗ ਮੰਨਦਾ ਹਾਂ ਕਿ ਸਾਡਾ ਦੇਸ਼ ਸਾਰੇ ਦੇਸ਼ ਦੇ ਮਸਲੇ ਸ਼ਾਂਤੀ ਅਤੇ ਪ੍ਰੇਮ ਦੇ ਤਰੀਕੇ ਨਾਲ ਹਲ ਕਰੀ ਜਾਵੇ।

ਜਿਸ ਤਰ੍ਹਾਂ ਇਸ ਦੇਸ਼ ਲਈ ਇਹ ਜ਼ਰੂਰੀ ਹੈ ਕਿ ਦੇਸ਼ ਦੇ ਮਸਲੇ ਸ਼ਾਂਤੀ ਦੇ ਤਰੀਕੇ ਨਾਲ ਹਲ ਕੀਤੇ ਜਾਣ, ਏਸੇ ਤਰ੍ਹਾਂ ਹੀ ਵਿਗਿਆਨ ਲਈ ਵੀ ਇਹ ਜ਼ਰੂਰੀ ਹੈ ਕਿ ਦੁਨੀਆਂ ਆਪਣੇ ਮਸਲਿਆਂ ਨੂੰ ਹਲ ਕਰਨ ਲਈ ਸ਼ਾਂਤੀ ਅਤੇ ਪ੍ਰੇਮ ਦਾ ਰਾਹ ਲਭੇ। ਅਜ ਤਾਂ ਜਿਹੜਾ ਸ਼ਸਤ੍ਰ ਹੈ, ਉਹ ਮਾਨਵ ਦੇ ਹਥ ਵਿਚ ਨਹੀਂ ਹੈ। ਸ਼ਸਤ੍ਰ ਸ਼ਕਤੀ ਵਿਚ ਭਾਵੇਂ ਕਿੰਨੀਆਂ ਬੁਰਾਈਆਂ ਹੋਣ, ਪਰੰਤੂ ਜੇ ਇਹ ਮਨੁਖ ਦੇ ਕਾਬੂ ਵਿਚ ਰਹੇ ਤਾਂ ਇਹ ਕੁਝ ਲਾਭਦਾਇਕ ਵੀ ਹੋ ਸਕਦੀ ਹੈ। ਪਰੰਤੂ ਅਜ ਵਿਗਿਆਨ ਦਾ ਏਨਾ ਵਿਕਾਸ ਹੋਇਆ ਹੈ ਕਿ ਸ਼ਸਤ੍ਰ-ਸ਼ਕਤੀ ਮਨੁਖ

ਦੇ ਹਥ ਵਿਚ ਰਹੀ ਨਹੀਂ। ਮੰਨ ਲਵੋ ਕਿ ਏਥੇ ਕਿਸੇ ਨੇ ਬੀੜੀ ਪੀਕੇ ਬਿਨਾਂ ਬੁਝਾਇ ਹੀ ਸੁਟ ਦਿਤੀ, ਜਿਸ ਦੇ ਕਾਰਨ ਘਰ ਨੂੰ ਅੱਗ ਲਗ ਗਈ, ਤਾਂ ਉਸ ਨੂੰ ਬੁਝਾਉਣ ਦੀ ਸ਼ਕਤੀ ਉਸ ਵਿਅਕਤੀ ਦੇ ਹਥ ਵਿਚ ਨਹੀਂ ਹੁੰਦੀ। ਉਸ ਨੇ ਜਾਣ ਬੁਝ ਕੇ ਤਾਂ ਅੱਗ ਲਗਾਈ ਨਹੀਂ, ਫਿਰ ਵੀ ਅੱਗ ਤਾਂ ਲਗਾਈ ਹੀ। ਉਸ ਦੇ ਹੱਥ ਵਿਚ ਅੱਗ ਲਗਾਉਣ ਦੀ ਸ਼ਕਤੀ ਹੈ, ਅਤੇ ਉਹ ਆਸਾਨੀ ਨਾਲ ਘਰ ਨੂੰ ਅੱਗ ਲਗਾ ਸਕਦਾ ਹੈ, ਪਰੰਤੂ ਅੱਗ ਬੁਝਾਉਣ ਦੀ ਸ਼ਕਤੀ ਉਸ ਦੇ ਹਥ ਵਿਚ ਨਹੀਂ ਹੈ। ਵਿਗਿਆਨ ਦੇ ਜ਼ਮਾਨੇ ਵਿਚ ਜਿਹੜੀ ਅੱਗ ਲਗਦੀ ਹੈ, ਉਸ ਅੱਗ ਦੀਆਂ ਲਾਟਾਂ ਨਾ ਕੇਵਲ ਕੁਝ ਘਰ, ਸਗੋਂ ਦੇਸ਼ਾਂ ਦੇ ਦੇਸ਼ ਸੜ ਜਾਂਦੇ ਹਨ। ਮਾਨਵਤਾ ਅਤੇ ਮਾਨਵ ਜਾਤੀ ਦਾ ਮੂਲੋਂ ਨਾਸ਼ ਕਰਨ ਦੀ ਸ਼ਕਤੀ ਦਾ ਨਿਰਮਾਣ ਵਿਗਿਆਨ ਨੇ ਕਰ ਲਿਆ ਹੈ। ਇਸ ਲਈ ਦੁਨੀਆਂ ਲਈ ਇਹ ਜ਼ਰੂਰੀ ਹੋ ਗਿਆ ਹੈ ਕਿ ਇਸ ਜਿਹੜੇ ਮਸਲੇ ਹਨ, ਉਹ ਸ਼ਾਂਤੀ ਅਤੇ ਪਰੇਮ ਦੇ ਤਰੀਕੇ ਨਾਲ ਹਲ ਹੋਣ। ਅਜਿਹੀ ਜ਼ਿੱਦ ਨਾ ਹੋਵੇ ਕਿ ਇਕ ਦੇਸ਼ ਵਿਚ ਜੋ ਰੀਤੀ ਜਾਂ ਤਰੀਕਾ ਚਲੇ, ਉਹੀ ਰੀਤੀ ਜਾਂ ਤਰੀਕਾ ਸਭ ਦੇਸ਼ਾਂ ਵਿਚ ਚਲੇ। ਜ਼ਿੱਦ ਦਾ ਸਾਡਾ ਖਿਆਲ ਨਹੀਂ। ਹਰ ਇਕ ਦੇਸ਼ ਦੇ ਆਪਣੇ ਭਿੰਨ ਭਿੰਨ ਗੁਣ ਹੁੰਦੇ ਹਨ। ਇਸ ਲਈ ਹਰ ਦੇਸ਼ ਵਿਚ ਇਕ ਹੀ ਪ੍ਰਕਾਰ ਦੀ ਰਾਜ-ਵਿਵਸਥਾ ਅਤੇ ਸਮਾਜ ਰਚਨਾ ਚਲਣੀ ਚਾਹੀਦੀ ਹੈ, ਅਜਿਹੀ ਜ਼ਿੱਦ ਅਸੀਂ ਨਾ ਕਰੀਏ। ਹਰ ਇਕ ਦੇਸ਼ ਆਪਣੀਆਂ ਹਾਲਤਾਂ ਅਨੁਸਾਰ ਵਖ ਵਖ ਸਮਾਜ ਰਚਨਾ ਕਰ ਸਕਦਾ ਹੈ, ਅਜਿਹਾ ਬਿਨਾਂ ਜ਼ਿਦ ਦੇ ਖਿਆਲ ਅਸੀਂ ਰਖਾਂਗੇ ਤਾਂ ਦੁਨੀਆਂ ਵਿਚ ਸ਼ਾਂਤੀ ਰਹੇਗੀ। ਨਹੀਂ ਤਾਂ ਸਾਰੀ ਦੁਨੀਆਂ ਲਈ ਅਸ਼ਾਂਤੀ ਦੀ ਨੌਬਤ ਆਏਗੀ। ਅਜ ਹਿੰਦੁਸਤਾਨ ਦਾ ਜਿਹੜਾ ਅੰਤ੍ਰ ਰਾਸ਼ਟਰੀ ਰੂਪ ਆਇਆ ਹੈ, ਹਿੰਦੁਸਤਾਨ ਦਾ ਜਿਹੜਾ ਸੁਭਾਅ ਹੈ ਅਤੇ ਹਿੰਦੁਸਤਾਨ ਦੀ ਜਿਹੜੀ ਇਤਿਹਾਸਕ ਜ਼ਿਮੇਵਾਰੀ ਹੈ, ਉਹਨਾਂ ਸਭ ਦੇ ਕਾਰਨ ਸਾਨੂੰ ਸ਼ਾਂਤੀ ਦਾ ਤਰੀਕਾ ਅਪਨਾਉਣਾ ਵਾਜਬ ਹੈ ਅਤੇ ਸਾਰੀ ਦੁਨੀਆਂ ਲਈ ਵੀ ਵਿਗਿਆਨ

ਦੇ ਕਾਰਨ ਸ਼ਾਂਤੀ ਦਾ ਤਰੀਕਾ ਅਪਨਾਉਣਾ ਜ਼ਰੂਰੀ ਹੈ। ਆਪਣੇ ਮਸਲੇ ਹਲ ਕਰਨ ਲਈ ਸ਼ਾਂਤੀ ਦਾ ਹੀ ਤਰੀਕਾ ਹੁਣ ਸਭ ਨੂੰ ਅਖਤਿਆਰ ਕਰਨਾ ਪਵੇਗਾ। ਸਾਨੂੰ ਇਹ ਵੇਖਣਾ ਹੋਵੇਗਾ ਕਿ ਅੱਗ ਨਾ ਲਗਣ ਲਗ ਪਵੇ ਅਤੇ ਲਗੇ ਤਾਂ ਬੁਝ ਸਕੇ।

## ਲੋਹੀਆ ਦੇ ਭਾਰਤੀ ਪਰੰਪਰਾ ਬਾਰੇ ਵਿਚਾਰ

ਜਦੋਂ ਇੰਦੌਰ ਵਿਚ ਗੋਲੀ ਚੱਲੀ ਤਾਂ ਮੈਥੋਂ ਨਾ ਰਿਹਾ ਗਿਆ। ਮੈਂ ਕਿਹਾ ਕਿ ਸਵਰਾਜ ਵਿਚ ਇਸਤਰ੍ਹਾਂ ਗੋਲੀ ਨਹੀਂ ਚਲਣੀ ਚਾਹੀਦੀ, ਅਤੇ ਸਵਰਾਜ ਵਿਚ ਅੰਦੋਲਨ ਚਲਾਉਣ ਵਾਲਿਆਂ ਤੇ ਵੀ ਇਹ ਜ਼ਿਮੇਵਾਰੀ ਆਉਂਦੀ ਹੈ ਕਿ ਉਹ ਜ਼ਬਤ ਅਤੇ ਕਾਬੂ ਰਖਣ, ਹਿੰਸਾ ਨਾ ਹੋਣ ਦੇਣ। ਸਕਾਰ ਵਾਲਿਆਂ ਨੂੰ ਵੀ ਇਹ ਖਿਆਲ ਰਖਣਾ ਚਾਹੀਦਾ ਹੈ ਕਿ ਗੋਲੀ ਨਾ ਚਲੇ। ਇਸ ਲਈ ਸਾਨੂੰ ਖੁਸ਼ੀ ਹੈ ਕਿ ਜਦੋਂ ਟਰਾਵਨਕੋਰ-ਕੋਚੀਨ ਵਿਚ ਗੋਲੀ ਚਲੀ ਤਾਂ ਰਾਮ ਮਨੋਹਰ ਲੋਹੀਆ ਦੀ ਆਤਮਾਂ ਪੁਕਾਰ ਉਠੀ। ਭਾਵੇਂ ਉਥੇ ਸੋਸ਼ਲਿਸਟ ਪਾਰਟੀ ਦੀ ਹੀ ਸਰਕਾਰ ਸੀ ਪਰ ਫਿਰ ਵੀ ਉਨ੍ਹਾਂ ਦੀ ਆਤਮਾ ਦੀ ਪੁਕਾਰ ਪ੍ਰਗਟ ਹੋਈ। ਉਹਦੇ ਤੇ ਫਿਰ ਚਰਚਾ ਹੋਈ। ਉਹਦੇ ਪਖ ਵਿਚ ਅਤੇ ਉਹਦੇ ਵਿਰੁਧ ਜਿਹੜੀਆਂ ਗੱਲਾਂ ਆਖੀਆਂ ਗਈਆਂ, ਉਨ੍ਹਾਂ ਸਾਰੀਆਂ ਵਿਚ ਮੈਂ ਨਹੀਂ ਪੈਣਾ ਚਾਹੁੰਦਾ ਪਰ ਉਨ੍ਹਾ ਦੇ ਹਿਰਦੇ ਵਿਚੋਂ ਆਪਣੇ ਆਪ ਜਿਹੜਾ ਵਿਚਾਰ ਨਿਕਲਿਆ, ਭਾਵੇਂ ਉਥੇ ਉਨ੍ਹਾਂ ਦੀ ਹੀ ਸਰਕਾਰ ਸੀ, ਉਸ ਨੂੰ ਅਸੀਂ ਭਾਰਤੀ ਵਿਚਾਰ ਕਹਿੰਦੇ ਹਾਂ ਅਤੇ ਉਹਦੇ ਨਾਲ ਅਸੀਂ ਪੂਰਨ ਤਰ ਤੇ ਸਹਿਮਤ ਹਾਂ।

## ਹਿੰਸਾ ਦੇ ਬਾਰੇ ਵਿਚ ਇਕ ਗਲਤ ਖਿਆਲ

ਅੱਜ ਕਲ ਜਿਹੜਾ ਇਹ ਖਿਆਲ ਪਰਚਲਤ ਹੋ ਰਿਹਾ ਹੈ ਕਿ ਹਿੰਸਾ ਨਾਲ ਸਾਰੇ ਮਸਲੇ ਹਲ ਹੋ ਸਕਦੇ ਹਨ ਅਤੇ ਛੇਤੀ ਹਲ ਹੋ ਸਕਦੇ ਹਨ, ਇਹ ਗਲਤ ਹੈ। ਹਿੰਸਾ ਨਾਲ ਸਾਰੇ ਮਸਲੇ ਨਾਂ ਤਾਂ ਹਲ ਹੋ ਸਕਦੇ ਹਨ, ਅਤੇ ਨਾ ਹੀ ਜਲਦੀ ਹਲ ਹੋ ਸਕਦੇ ਹਨ। ਮਸਲੇ ਹਲ ਹੋ ਗਏ ਅਜਿਹਾ ਭਾਸਦਾ ਹੈ। ਜੇ ਇਸ ਅਨੁਭਵ ਤੋਂ ਅਸੀਂ ਮੰਨ ਲਈਏ ਕਿ ਮਸਲੇ ਹਲ ਹੋ

ਗਏ ਤਾਂ ਇਹ ਗਲਤ ਹੋਵੇਗਾ। ਮਨ ਲਵੋ ਕਿ ਕਿਤੇ ਗੰਦਗੀ ਪਈ ਹੈ, ਅਤੇ ਸਾਫ ਕਰਨ ਵਿਚ ਦੇਰ ਲਗੇਗੀ, ਇਸ ਖਿਆਲ ਨਾਲ ਝਾੜੂ ਨਹੀਂ ਲਗਾਇਆ ਗਿਆ। ਉਹਦੇ ਤੇ ਚਿੱਟਾ ਕਪੜਾ ਵਿਛਾ ਦਿੱਤਾ ਅਤੇ ਮਨ ਲਿਆ ਕਿ ਸਫਾਈ ਹੋ ਗਈ। ਲੋਕੀਂ ਬਹਿ ਗਏ ਅਤੇ ਸਭਾ ਅਰੰਭ ਹੋਈ। ਫਿਰ ਥਲਿਓਂ ਇਕ ਬਿਛੂ ਨਿਕਲਿਆ ਅਤੇ ਉਹਨੇ ਕਿਸੇ ਨੂੰ ਡੰਗ ਮਾਰਿਆ, ਅਤੇ ਸਭਾ ਸਮਾਪਤ। ਝਾੜੂ ਲਗਾਉਣ ਵਿਚ ਦੇਰ ਹੋਵੇਗੀ, ਇਹ ਸੋਚਕੇ ਗੰਦਗੀ ਨੂੰ ਉਪਰੋਂ ਢਕ ਦੇਣ ਨਾਲ ਸਫਾਈ ਨਹੀਂ ਹੋ ਜਾਂਦੀ। ਸਫਾਈ ਲਈ ਕੁਝ ਕਰਨਾ ਹੀ ਪੈਂਦਾ ਹੈ। ਸੰਸਕ੍ਰਿਤ ਵਿਚ ਇਕ ਕਹਾਵਤ ਹੈ ਕਿ ਬੱਚਾ ਕਣਕ ਬੀਜਣ ਗਿਆ ਅਤੇ ਉਹਨੇ ਇਕ ਦਾਣਾ ਬੀਜਿਆ। ਇਕ ਦਿਨ ਵੇਖਿਆ, ਨਹੀਂ ਉਗਿਆ, ਦੂਜੇ ਦਿਨ, ਤੀਜੇ ਦਿਨ, ਚੌਥੇ ਦਿਨ ਵੇਖਿਆ ਫਿਰ ਵੀ ਨਹੀਂ ਉਗਿਆ। ਆਖਿਰ ਪੰਜਵੇਂ ਦਿਨ ਬਾਹਰ ਥੋੜ੍ਹਾ ਜਿਹਾ ਅੰਗੂਰ ਨਿਕਲਿਆ, ਤਾਂ ਬੱਚੇ ਨੂੰ ਲਗਾ ਕਿ ਜ਼ਰਾ ਜਿਹਾ ਅੰਗੂਰ ਫੁਟਣ ਵਿਚ ਏਨਾ ਚਿਰ ਕਿਉਂ ਲੱਗਾ? ਉਹਨੇ ਉਹਨੂੰ ਵਧਾਉਣ ਲਈ ਉਪਰੋਂ ਖਿਚ ਦਿਤਾ। ਪਰ ਜਦ ਦੂਜ ਦਿਨ ਵੇਖਿਆ ਤਾਂ ਉਹ ਸੁਕ ਚੁਕਾ ਸੀ। ਉਪਰੋਂ ਖਿੱਚਣ ਨਾਲ ਅੰਗੂਰ ਨਹੀਂ ਵਧ ਸਕਦਾ ਉਹਦੇ ਲਈ ਤਾਂ ਸਮਾਂ ਲਗਦਾ ਹੈ। ਉਹ ਲਗਣਾ ਹੀ ਚਾਹੀਦਾ ਹੈ। ਉਹਨੂੰ ਘਟ ਸਮਾਂ ਲਗੇ, ਅਜਿਹੀ ਜਿਹੜੀ ਕੋਸ਼ਿਸ਼ ਹੈ ਉਹ ਟੇਢੀ ਕੋਸ਼ਿਸ਼ ਹੀ ਹੈ ਉਹਦੇ ਨਾਲ ਤਾਂ ਸਾਰਾ ਮਾਮਲਾ ਹੀ ਟੇਢਾ ਹੋ ਜਾਦਾ ਹੈ। ਇਸ ਲਈ ਹਿੰਸਾ ਨਾਲ ਮਸਲੇ ਜਲਦੀ ਹਲ ਹੁੰਦੇ ਹਨ, ਇਹ ਖਿਆਲ ਵੀ ਗਲਤ ਹੀ ਹੈ।

## ਦੇਹ-ਪ੍ਰਧਾਨ ਤਾਲੀਮ ਦੇ ਨਤੀਜੇ

ਅਜ ਕਲ ਲੋਕਾਂ ਦਾ ਹਿੰਸਾ ਤੇ ਏਨਾ ਵਿਸ਼ਵਾਸ ਹੈ ਕਿ ਉਹ ਮੰਨਦੇ ਹਨ ਕਿ ਹਿੰਸਾ ਨਾਲ ਹੀ ਸਾਰੇ ਮਸਲੇ ਹਲ ਹੋ ਸਕਦੇ ਹਨ। ਇਹ ਖਿਆਲ ਗਲਤ ਹੈ। ਘਰ ਵਿਚ ਵੀ ਮਾਂ ਪਿਉ ਬੱਚੇ ਨੂੰ ਥੱਪੜ ਮਾਰਦੇ ਹਨ। ਇਹਦਾ ਮਤਲਬ ਇਹ ਹੈ ਕਿ ਉਨ੍ਹਾਂ ਦਾ ਪ੍ਰੇਮ ਤੇ, ਆਪਣੀ

ਸਮਝਾਉਣ ਦੀ ਸ਼ਕਤੀ ਤੇ ਵਿਸ਼ਵਾਸ ਨਹੀਂ, ਜਿੰਨਾਂ ਕਿ ਥੱਪੜ ਤੇ ਹੈ।
ਸਕੂਲ ਵਿਚ ਵੀ ਏਹੋ ਹੀ ਹੁੰਦਾ ਹੈ । ਬੱਚਾ ਦੇਰ ਨਾਲ ਆਉਂਦਾ ਹੈ,
ਤਾਂ ਉਹਨੂੰ ਨਿਯਮਤਾ ਸਿਖਾਉਣ ਲਈ ਮਾਸਟਰ ਸੋਟੀ ਮਾਰਦਾ ਹੈ। ਫਿਰ
ਕੀ ਹੁੰਦਾ ਹੈ ? ਬੱਚਾ ਬਾਕਾਇਦਾ ਸਕੂਲ ਵਿਚ ਆਉਣ ਲਗਦਾ ਹੈ। ਤਾਂ
ਉਹ ਕਹਿੰਦੇ ਹਨ ਕਿ ਵੇਖੋ, ਕੰਮ ਹੋ ਗਿਆ। ਜਿਉਂ ਹੀ ਸੋਟੀਆਂਲਗੀਆਂ
ਉਦੋਂ ਹੀ ਉਹਨੂੰ ਸਦਗੁਣ ਦੀ ਪ੍ਰੇਰਨਾ ਹੋਈ ਅਤੇ ਸਦਗੁਣ ਦੀ ਪ੍ਰੇਰਨਾ ਲਈ
ਸੋਟੀ ਅਤੇ ਡੰਡੇ ਦੀ ਵਰਤੋਂ ਕਿਨੀ ਲਾਭਦਾਇਕ ਹੈ। ਐਸਾ ਹੀ ਕਿਹਾ ਜਾਂਦਾ
ਹੈ, ਪਰ ਵਿਆਜ ਦੇ ਕਾਰਨ ਪੂੰਜੀ ਗੁਆਈ। ਸੋਟੀਆਂ ਮਾਰਨ ਨਾਲ ਬੱਚਾ
ਤਾਂ ਬਾਕਾਇਦਾ ਆਉਣ ਲਗਾ, ਪਰ ਉਹਦੇ ਨਾਲ ਨਾਲ ਉਹਨੇ ਡਰ ਵੀ
ਸਿਖਿਆ। ਉਹਨੂੰ ਇਹ ਤਾਲੀਮ ਮਿਲੀ ਕਿ ਤੈਨੂੰ ਕੋਈ ਮਾਰੇ ਤਾਂ ਡਰਨਾ
ਚਾਹੀਦਾ ਹੈ। ਇਸ ਤਰ੍ਹਾਂ ਉਹਨੇ ਨਿਡਰਤਾ ਛੱਡੀ। ਨਿਡਰਤਾ ਛਡ
ਕੇ ਨਿਯਮਤਾ ਪ੍ਰਾਪਤ ਕੀਤੀ ਨਿਡਰਤਾ ਦੀ ਜ਼ਿਆਦਾ ਕੀਮਤ ਹੈ ਜਾਂ ਨੀਯਮਤਾ
ਦੀ ? ਤੁਸਾਂ ਇਕ ਪੈਸਾ ਕਮਾਇਆ ਅਤੇ ਇਕ ਰੁਪਿਆ ਗੁਆਇਆ।
ਇਸ ਨਾਲ ਕੀ ਹੁੰਦਾ ਹੈ। ਬੱਚਾ ਕੁਝ ਦਿਨ ਬਾਕਾਇਦਾ ਸਕੂਲ ਵਿਚ
ਆਉਣ ਲਗ ਪੈਂਦਾ ਹੈ, ਪਰ ਬਾਅਦ ਵਿਚ ਦਬਾ ਨਾ ਰਿਹਾ, ਤਾਂ ਉਹ
ਨਿਯਮਤਾ ਵੀ ਭੁਲ ਜਾਵੇਗਾ, ਇਹੋ ਹੀ ਸੰਭਵ ਹੈ । ਇਸ ਲਈ ਨਿਯਮਤਾ
ਵੀ ਟਿਕਣ ਵਾਲੀ ਨਹੀਂ ਹੈ ਅਤੇ ਨਾਲ ਨਾਲ ਡਰ ਤਾਂ ਪੈਦਾ ਹੋਇਆ
ਹੀ ! ਇਸ ਪਰਕਾਰ ਦੀ ਤਾਲੀਮ ਖਤਰਨਾਕ ਹੈ। ਅੱਜ ਤਾਂ ਇਹ ਬੱਚਾ
ਡਰ ਦੇ ਮਾਰੇ ਅਧਿਆਪਕ ਜਾਂ ਮਾਤਾ ਪਿਤਾ ਦੇ ਵਸ ਵਿਚ ਹੈ, ਪਰ ਕਲ
ਕਿਸੇ ਜ਼ਾਲਮ ਦੇ ਵਸ ਵੀ ਹੋ ਜਾਇਗਾ। ਇਹ ਜਿਹੜੀ ਤਾਲੀਮ ਹੈ, ਇਹ
ਤਾਂ ਬਚੇ ਨੂੰ ਦੇਹ-ਪ੍ਰਧਾਨ ਬਨਾਉਣ ਵਾਲੀ ਹੈ। ਉਸ ਨੂੰ ਸਿਖਾਇਆ ਜਾਂਦਾ
ਹੈ ਕਿ ਸ਼ਰੀਰ ਅਥਵਾ ਦੇਹ ਤੇ ਖਤਰਾ ਹੋਵੇ, ਤਾਂ ਫੌਰਨ ਸਾਹਮਣੇ ਵਾਲੇ
ਦੀ ਸ਼ਰਨੀ ਜਾਣਾ ਚਾਹੀਦਾ ਹੈ। ਇਸ ਤਾਲੀਮ ਦੇ ਅਰਥ ਇਹ ਹਨ ਕਿ
ਅਸੀਂ ਆਪਣੇ ਸਦਗੁਣਾਂ ਨੂੰ ਖਤਰੇ ਵਿਚ ਪਾਉਂਦੇ ਹਾਂ ! ਆਖ਼ਰ ਜ਼ਾਲਮ
ਲੋਕਾਂ ਦੇ ਹੱਥਾਂ ਵਿਚ ਕੀ ਤਾਕਤ ਹੈ। ਇਹੋ ਈ ਕਿ ਮਾਰ ਸਕਦੇ ਹਨ; ਕੁਟ

ਸਕਦੇ ਹਨ, ਧਮਕਾ ਸਕਦੇ ਹਨ। ਤਾਂ ਫਿਰ ਇਸ ਤਾਲੀਮ ਨਾਲ ਸਾਰੇ ਦਾ ਸਾਰਾ ਨਾਗ੍ਰਿਕ-ਸਾਸ਼ਤਰ ਖ਼ਤਮ ਹੋ ਜਾਂਦਾ ਹੈ। ਇਸ ਲਈ ਜਦੋਂ ਅਸੀਂ ਵੇਖਦੇ ਹਾਂ ਕਿ ਸਾਡੇ ਮਸਲਿਆਂ ਦੇ ਹਲ ਹੋਣ ਵਿਚ ਦੇਰ ਹੈ, ਅਤੇ ਸੋਚਦੇ ਹਾਂ ਕਿ ਹਿੰਸਾ ਦੁਆਰਾ ਮਸਲੇ ਜਲਦੀ ਹਲ ਹੋ ਜਾਣਗੇ, ਤਾਂ ਇਹ ਇਕ ਭਰਮ ਹੀ ਹੈ। ਇਸ ਭਰਮ ਵਿਚ ਅਨਾਦ ਕਾਲ ਤੋਂ ਲੋਕੀਂ ਪਏ ਹਨ ਦਸ ਹਜ਼ਾਰ ਸਾਲਾਂ ਤੋਂ ਹਿੰਸਾ ਦੇ ਪਰਯੋਗ ਹੁੰਦਾ ਆਇਆ ਹੈ ਅਤੇ ਇਕ ਹਿੰਸਾ ਤੋਂ ਦੂਜੀ ਹਿੰਸਾ ਦੀ ਤਿਆਰੀ ਹੁੰਦੀ ਹੈ, ਹਿੰਸਾ ਦੀ ਪ੍ਰਕਿਰਿਆ ਹੁੰਦੀ ਹੈ, ਅਜਿਹਾ ਅਨੁਭਵ ਆਇਆ ਹੈ। ਪਰ ਫਿਰ ਵੀ ਮਨੁਖ ਮੰਨ ਲੈਂਦਾ ਹੈ ਕਿ ਹਿੰਸਾ ਦੀ ਲੜਾਈ ਵਿਚ ਅਸੀਂ ਇਸ ਲਈ ਨਹੀਂ ਹਾਰੇ ਕਿ ਹਿੰਸਾ ਦੇ ਤਰੀਕੇ ਵਿਚ ਹੀ ਦੋਸ਼ ਹੈ, ਸਗੋਂ ਇਸ ਲਈ ਕਿ ਸਾਡੇ ਵਿਚ ਹਿੰਸਾ ਸ਼ਕਤੀ ਘਟ ਸੀ। ਮਨੁਖ ਇਸਤਰ੍ਹਾਂ ਮਨ ਲੈਂਦਾ ਹੈ। ਸ਼ਸਤਰਾਂ ਦੀ ਲੜਾਈ ਵਿਚ ਜਿਹੜੇ ਹਾਰਦੇ ਹਨ, ਉਹ ਇਹ ਨਹੀਂ ਸਮਝਦੇ ਕਿ ਹਿੰਸਾ ਵਿਚ ਕੋਈ ਸ਼ਕਤੀ ਨਹੀਂ ਹੈ, ਸਗੋਂ ਉਹ ਤਾਂ ਇਹ ਸਮਝਦੇ ਹਨ, ਕਿ ਅਸੀਂ ਕਾਫੀ ਹਿੰਸਕ ਨਹੀਂ ਸੀ, ਇਸ ਲਈ ਸ਼ਕਤੀ ਵਧਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਫਿਰ ਜਿਹੜਾ ਹਾਰਿਆ ਹੋਇਆ ਹੁੰਦਾ ਹੈ, ਉਹ ਸ਼ਸ਼ਤਰ ਆਦਿ ਵਧਾਉਣ ਦੀ ਕੋਸ਼ਸ਼ ਕਰਦਾ ਹੈ, ਅਤੇ ਜਿਤਦਾ ਹੈ। ਇਸ ਦੇ ਬਆਦ ਜਿਹੜਾ ਹਾਰਦਾ ਹੈ, ਉਹ ਵੀ ਸ਼ਸ਼ਤਰ ਆਦਿ ਵਧਾਉਂਦਾ ਹੈ।

### ਯੁਧ ਦੀ ਗੰਗੋਤਰੀ ਸਾਡੇ ਹੀ ਘਰ ਵਿਚ

ਇਸ ਤਰ੍ਹਾਂ ਇਕ ਦੂਜੇ ਨੂੰ ਵੇਖ ਵੇਖ ਕੇ ਹਿੰਸਾ ਵਧਾਉਂਦੇ ਵਧਾਉਂਦੇ ਅਸੀਂ ਅੱਜ 'ਟੋਟਲਵਾਰ' ਸ਼ਕਲ ਯੁਧ ਤਕ ਆਏ ਹਾਂ। ਹੁਣ ਇਕ ਵਿਅਕਤੀ ਦੀ ਜਾਂ ਇਕ ਜਮਾਤ ਦੀ ਦੂਜੇ ਵਿਅਕਤੀ ਜਾਂ ਜਮਾਤ ਦੇ ਨਾਲ ਲੜਾਈ ਨਹੀਂ ਚਲਦੀ ਹੁਣ ਤਾਂ ਇਕ ਸਮੂਹ-ਰਾਸ਼ਟਰ ਦੀ ਦੂਜੇ ਸਮੂਹ ਰਾਸ਼ਟਰ ਦੇ ਨਾਲ ਲੜਾਈ ਚਲਦੀ ਹੈ। ਪਰ ਇਸ ਯੁਧ ਦੇ ਪੈਦਾ ਹੋਣ ਦਾ ਸਥਾਨ, ਇਸ ਯੁਧ ਦੀ ਗੰਗੋਤਰੀ ਕਿਹੜੀ ਹੈ, ਜਿਥੋਂ ਇਹ ਗੰਗਾ ਵਗ

ਤੁਰਦੀ ਹੈ ? ਐਟਮ ਬੰਬ ਦਾ ਹਾਈਡਰੋਜਨ ਬੰਬ ਤਕ ਜਿਹੜਾ ਮਾਮਲਾ ਵਧਿਆ ਹੈ, ਉਹਦਾ ਅਰੰਭ ਕਿਥੋਂ ਹੋਇਆ ? ਉਹਦਾ ਅਰੰਭ ਪਰਮਪੂਜ ਮਾਤਾ ਪਿਤਾ ਅਤੇ ਗੁਰੂ ਤੋਂ ਹੋਇਆ ਹੈ, ਜਿਨ੍ਹਾਂ ਆਪਣੇ ਬਚਿਆਂ ਨੂੰ ਸਦ ਗੁਣ ਸਿਖਾਣ ਲਈ ਮਾਰਨ ਕੁਟਣ ਦਾ ਤਰੀਕਾ ਇਖਤਿਆਰ ਕੀਤਾ। ਐਟਮ ਬੰਬ ਅਤੇ ਹਾਈਡਰੋਜਨ ਬੰਬ ਦੀ ਗੰਗੋਤਰੀ ਉਹੋ ਹੀ ਹਨ। ਜੇ ਮਾਤਾ ਪਿਤਾ ਅਤੇ ਗੁਰੂ ਬੱਚਿਆਂ ਨੂੰ ਅਜਿਹੀ ਤਲੀਮ ਦੇਣ ਕਿ ਜੋ ਸਾਡੀ ਗਲ ਤੁਹਾਨੂੰ ਜਚ ਜਾਏ ਤਾਂ ਹੀ ਉਹਨੂੰ ਮਨਣਾ, ਨਾ ਜਚੇ ਤਾਂ ਨਾ ਮੰਨਣਾ ਤਾਂ ਦੇਸ਼ ਬਚੇਗਾ। ਏਸੇ ਤਾਲੀਮ ਦੁਆਰਾ ਅਸੀਂ ਵੀਚਾਰ ਪ੍ਰਧਾਨ ਬਣਾਂਗੇ। ਜਿਹੜੀ ਗੱਲ ਜਚਦੀ ਹੈ, ਉਹ ਹੀ ਮੰਨਣੀ ਚਾਹੀਦੀ ਹੈ, ਜਿਹੜੀ ਨਹੀਂ ਜਚਦੀ, ਉਸ ਨੂੰ ਨਹੀਂ ਮੰਨਣਾ ਚਾਹੀਦਾ, ਪਰ ਅਜ ਕਲ ਤਾਂ ਉਲਟਾ ਚਲਦਾ ਹੈ। ਬਚਿਆ ਨੂੰ ਮਾਰਿਆ ਜਾਂਦਾ ਹੈ। ਬਚਿਆਂ ਨੂੰ ਸਿਖਾਉਣਾ ਚਾਹੀਦਾ ਹੈ ਕਿ ਜਿਹੜੀ ਗੱਲ ਤੁਹਾਨੂੰ ਨਹੀਂ ਜਚਦੀ, ਉਸ ਉਤੇ ਅਮਲ ਮਤ ਕਰੋ। ਫਿਰ ਭਾਵੇਂ ਤੁਹਾਨੂੰ ਕੋਈ ਮਾਰੇ ਜਾਂ ਕੁਟੇ, ਤਾਂ ਵੀ ਉਸ ਦੀ ਗੱਲ ਨੂੰ ਕਬੂਲ ਮਤ ਕਰਨਾ ਅਤੇ ਮਾਰ ਖਾਂਦੇ ਰਹਿਣਾ। ਇਹ ਜਿਹੜੀ ਮਾਰ ਖਾਣ ਦੀ ਸ਼ਕਤੀ ਹੈ, ਇਹ ਜਿਹੜੀ ਸ਼ਾਂਤੀ ਨਾਲ ਮਾਰ ਖਾਣ ਦੀ ਸ਼ਕਤੀ ਹੈ, ਇਹੋ ਹੀ ਨਿਰਭੈਤਾ ਹੈ। ਸ਼ਸਤ੍ਰਾਂ ਤੇ ਵਿਸ਼ਵਾਸ ਰਖਣਾ ਨਿਰਭੈਤਾ ਨਹੀਂ, ਡਰਪੋਕ ਪਨ ਦਾ ਲਛਣ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਅਸੀਂ ਸਿਖਿਆ ਵਿਚ ਤਤਵ ਦਾਖਲ ਕਰ ਕੇ ਭੈ ਦੇ ਵਸ ਵਿਚ ਨਹੀਂ ਹੋਣਾ ਚਾਹੁੰਦੇ। ਅਸੀਂ ਬੱਚਿਆਂ ਨੂੰ ਦੋ ਗੱਲਾਂ ਸਿਖਾਈਏ: (੧) ਅਸੀਂ ਕਿਸੇ ਕੋਲੋਂ ਡਰਾਂਗੇ ਨਹੀਂ, ਕਿਸੇ ਨੂੰ ਡਰਾਵਾਂਗੇ ਵੀ ਨਹੀਂ। (੨) ਅਸੀਂ ਕਿਸੇ ਕੋਲੋਂ ਦਬਾਂਗੇ ਨਹੀਂ। ਅਸੀਂ ਕਿਸੇ ਨੂੰ ਦਬਾਵਾਂਗੇ ਨਹੀਂ। ਇਹੋ ਹੀ ਗੱਲ ਗੀਤਾ ਨੇ ਆਖੀ ਹੈ।

'नायम हन्ति ना हन्यते'

'ਇਹ ਨਾ ਮਾਰਦਾ ਹੈ ਅਤੇ ਨਾ ਮਰਦਾ ਹੈ'

## ਨਿਡਰਤਾ ਦੀ ਲੋੜ ਸਭ ਤੋਂ ਪਹਿਲਾਂ

ਇਸ ਲਈ ਅਸੀਂ ਅਜਿਹਾ ਤਰੀਕਾ ਇਖਤਿਆਰ ਕਰਨਾ ਚਾਹੁੰਦੇ ਹਾਂ ਜਿਸ ਨਾਲ ਮਸਲੇ ਹਲ ਹੋ ਜਾਣ ਅਤੇ ਅਸ਼ਾਂਤੀ ਜਾਂ ਖਲਬਲੀ ਪੈਦਾ ਨਾ ਹੋਵੇ, ਮਨ ਵਿਚ ਡਰ ਨਾ ਹੋਵੇ । ਸਾਡੇ ਇਤਿਹਾਸ ਰਚਨਹਾਰਾਂ ਨੂੰ ਇਸ ਗੱਲ ਦਾ ਪਤਾ ਸੀ । ਇਸ ਲਈ ਸਾਡੇ ਸਮਾਜ ਸ਼ਾਸਤ੍ਰ ਵਿਚ ਇਕ ਸ਼ਬਦ ਸੀ 'ਅਭਯ' ਪਰ ਅੱਜ ਉਸ ਦੇ ਬਦਲੇ 'ਲਾਅ ਐਂਡ ਆਰਡਰ' (ਕਾਨੂੰਨ ਅਤੇ ਬੰਦੋਬਸਤ) ਆਇਆ ਹੈ। ਉਹ ਇਹ ਮੰਨਦ ਹਨ ਕਿ ਲੋਕੀਂ ਭੈ ਭੀਤ ਹੋ ਕੇ ਹੀ ਕਿਉਂ ਨਾ ਹੋਣ, ਪਰ 'ਲਾਅ ਐਂਡ ਆਰਡਰ' ਮੰਨਦੇ ਹਨ । ਇਸ ਤਰ੍ਹਾਂ ਅਸਾਂ ਵਿਵਸਥਾ-ਦਵੀ ਨੂੰ ਪਰਮ ਦਵੀ ਮੰਨਿਆ ਹੈ। ਅਸੀਂ ਉਸ ਨੂੰ ਕਹਿੰਦੇ ਹਾ ਕਿ ਹੇ ਦੇਵੀ ਤੂੰ ਪਰਮ ਦੇਵੀ ਹੈਂ। ਤੂੰ ਹੀ ਸਾਡੀ ਰਖਿਆ ਕਰਦੀ ਹੈਂ ਅਤੇ ਤੂੰ ਹੀ ਸਾਡਾ ਆਧਾਰ ਹੈਂ ।' ਇਸ ਦੇਵੀ ਤੇ ਏਨਾ ਵਿਸ਼ਵਾਸ਼ ਹੋ ਗਿਆ ਹੈ ਕਿ ਨਾਸਤਿਕ ਲੋਕ ਵੀ ਇਸ ਨੂੰ ਮੰਨਦੇ ਹਨ। ਕਮਿਊਨਿਸਟ ਲੋਕ ਕਹਿੰਦੇ ਹਨ ਕਿ ਅਸੀਂ ਈਸ਼ਵਰ ਨੂੰ ਨਹੀਂ ਮੰਨਦੇ। ਅਸੀਂ ਉਹਨਾਂ ਨੂੰ ਕਹਿੰਦੇ ਹਾਂ ਕਿ ਤੁਸੀਂ ਈਸ਼ਵਰ ਨੂੰ ਤਾਂ ਨਹੀਂ ਮੰਨਦੇ, ਪਰ ਉਸ ਦੇ ਬਾਪ ਨੂੰ ਮੰਨਦੇ ਹੋ। ਪ੍ਰਬੰਧ ਦੇਵਤੇ ਨੂੰ ਤਾਂ ਮੰਨਦੇ ਹਨ । ਕੁਝ ਲੋਕ ਕਹਿੰਦੇ ਹਨ ਕਿ ਵਿਵਸਥਾ ਕਰਦਿਆਂ ਕਰਦਿਆਂ ਕੁਝ ਲੋਕਾਂ ਦਾ ਸਫਾਇਆ ਕਰਨਾ ਹੋਵੇਗਾ। ਫਿਰ ਇਸ ਤਰ੍ਹਾਂ ਦਾ ਸਫਾਇਆ ਕਰਦਿਆਂ ਕਰਦਿਆਂ ਅਜਿਹੀ ਵਿਵਸਥਾ ਬਣੇਗੀ, ਜਿਸ ਦੇ ਵਿਚ ਸੰਘਰਸ਼ ਹੀ ਮਿਟ ਜਾਵੇਗਾ। ਸੰਘਰਸ਼ ਤਾਂ ਉਹਨਾਂ ਦਾ ਧਰਮ ਸੱਤਯ ਹੈ। ਜਦੋਂ ਅਸੀਂ ਪੁਛਦੇ ਹਾਂ ਕਿ ਸੰਘਰਸ਼ ਮਿਟੇਗਾ ਤਾਂ ਕੀ ਹੋਵੇਗਾ ਤਾਂ ਉਹ ਕਹਿੰਦੇ ਹਨ ਕਿ ਫਿਰ ਤਾਂ ਸ੍ਰਿਸ਼ਟੀ ਦੇ ਨਾਲ ਸੰਘਰਸ਼ ਆਰੰਭ ਹੋਵੇਗਾ। ਇਹ ਸਾਰਾ ਵਿਚਾਰ ਹੀ ਗਲਤ ਹੈ। ਅਸੀਂ ਵੀ ਵਿਵਸਥਾ ਦੀ ਕੀਮਤ ਨੂੰ ਮੰਨਦੇ ਹਾਂ। ਹੁਣੇ ਅਸੀਂ ਤੁਹਾਨੂੰ ਲੋਕਾਂ ਨੂੰ ਸਮਝਾਇਆ ਕਿ ਸ਼ਾਂਤ ਰਹੋ। ਪਰੰਤੂ ਜੇ ਅਸੀਂ ਸਮਝਾਉਣ ਦੀ ਥਾਂ ਮਾਰ ਕੁਟ ਸ਼ੁਰੂ ਕਰ ਦਿੰਦੇ ਤਾਂ ਤੁਸੀਂ ਸ਼ਾਤ ਤਾਂ ਰਹਿੰਦੇ, ਪਰ ਸੁਣ ਨਾ ਸਕਦੇ,

ਗਿਆਨ ਪ੍ਰਾਪਤ ਨਾ ਕਰ ਸਕਦੇ, ਕਿਉਂਕਿ ਉਹ ਤਾਂ ਬਾਹਰ ਦੀ ਸ਼ਾਂਤੀ ਹੋ ਜਾਂਦੀ, ਅੰਦਰ ਭੈ ਰਹਿੰਦਾ ਹੈ। ਇਸ ਲਈ ਉਹ ਸ਼ਾਂਤੀ ਨਹੀਂ ਅਖਵਾਉਂਦੀ, ਕਿਉਂਕਿ ਅੰਦਰ ਤਾਂ ਉਬਲਦਾ ਰਹਿੰਦਾ ਹੈ, ਉਹ ਖਲਬਲੀ ਹੈ। ਜੇ ਖਲਬਲੀ ਪ੍ਰਗਟ ਨਾ ਹੋਵੇ ਅਤੇ ਅੰਦਰ ਹੀ ਟਹੇ ਤਾਂ ਉਹ ਜ਼ਿਆਦਾ ਖਤਰਨਾਕ ਹੁੰਦੀ ਹੈ। ਪ੍ਰਗਟ ਹੋ ਜਾਵੇ ਤਾਂ ਕੋਈ ਹਰਜ ਨਹੀਂ ਹੈ। ਪਾਣੀ ਦੀ ਭਾਫ ਅੰਦਰ ਦੱਬੀ ਰਹਿੰਦੀ ਹੈ ਤਾਂ ਉਸ ਦੀ ਸ਼ਕਤੀ ਨਾਲ ਟਰੇਨਾ ਭਕ ਭਕ ਕਰਦੀਆਂ ਹਨ, ਬਲਦੀਆਂ ਹਨ। ਖਲਬਲੀ ਪ੍ਰਗਟ ਹੋ ਜਾਏ ਤਾਂ ਉਸ ਦੇ ਵਿਚ ਉਨੀ ਸ਼ਕਤੀ ਨਹੀਂ ਰਹਿੰਦੀ, ਪਰ ਅਸੀਂ ਉਸ ਨੂੰ ਅੰਦਰ ਦਬਾਈ ਰਖੀਏ, ਤਾਂ ਜ਼ਿਆਦਾ ਅਨਰਥ ਹੋ ਜਾਂਦਾ ਹੈ। ਅਜ ਤੁਸਾਂ ਏਥੇ ਸ਼ਾਂਤੀ ਇਸ ਲਈ ਰਖੀ ਕਿ ਅਸਾਂ ਸਮਝਾਇਆ ਸੀ, ਧਮਕਾਇਆ ਨਹੀਂ, ਪਰ ਅਸੀਂ ਡਰ ਪੈਦਾ ਕਰ ਕੇ ਸ਼ਾਂਤੀ ਸਥਾਪਤ ਕਰੀਏ, ਤਾਂ ਵਿਵਸਥਾ ਦੇਵੀ ਦੇਵੀ ਨਹੀਂ ਰਹਿੰਦੀ, ਉਹ ਤਾਂ ਵਿਵਸਥਾ ਰਾਖਸ਼ਨੀ ਬਣ ਜਾਂਦੀ ਹੈ। ਇਸ ਰਾਖਸ਼ਨੀ ਦੇ ਢਿੜ ਵਿਚ ਏਨੀ ਅਵਿਵਸਥਾ ਹੋਵੇਗੀ ਕਿ ਉਸ ਦੇ ਕਾਰਨ ਬਾਹਰ ਦੀ ਅਵਿਵਸਥਾ ਸਾਨੂੰ ਮਨਜ਼ੂਰ ਕਰਨੀ ਪਵੇਗੀ। ਇਸ ਲਈ ਵਿਵਸਥਾ ਨਾਲੋਂ ਵੀ ਜ਼ਰੂਰੀ ਹੈ 'ਅਭਯ' ਅਰਥਾਤ ਨਿਡਰਤਾ।

## ਇਕ ਹੋਣ ਦੀ ਅਕਲ

ਅੱਜ ਅਸਾਂ ਸੁਣਿਆ ਹੈ ਕਿ ਝਰੀਆ ਇਕ ਵਡਾ ਕੁਰਕਸ਼ੇਤਰ ਹੈ। ਏਥੇ ਲੜਾਈਆਂ ਚਲਦੀਆਂ ਹਨ। ਦਰਯੋਧਨ, ਦੁਸ਼ਾਸਨ ਅਤੇ ਕਿੰਨੇ ਕੌਰਵ ਏਥੇ ਹਨ, ਅਸੀਂ ਨਹੀਂ ਜਾਣਦੇ, ਪਰ ਏਥੇ ਮਜ਼ਦੂਰ ਰਹਿੰਦੇ ਹਨ। ਉਹਨਾਂ ਤੋਂ ਕੰਮ ਲੈਣਾ ਹੈ, ਹਰ ਹਾਲਤ ਵਿਚ ਕੰਮ ਲੈਣਾ ਹੈ, ਅਜਿਹਾ ਸੋਚਿਆ ਜਾਂਦਾ ਹੈ। ਉਨ੍ਹਾਂ ਤੋਂ ਕੋਇਲਾ ਕਢਵਾਉਣਾ ਹੈ। ਜੇ ਜ਼ਮੀਨ ਤੋਂ ਕੋਇਲਾ ਨਾ ਨਿਕਲਿਆ ਤਾਂ ਦੇਸ਼ ਦਾ ਸੁਖ ਕਾਲਾ ਹੋ ਜਾਵੇਗਾ। ਇਸ ਲਈ ਉਨ੍ਹਾਂ ਕੋਲੋਂ ਕੰਮ ਕਰਵਾਉਣਾ ਹੈ, ਅਜਿਹਾ ਸੋਚਿਆ ਜਾਂਦਾ ਹੈ। ਪਰ ਮਜ਼ਦੂਰ ਦਾ ਮਤਲਬ ਹੈ ਸ੍ਰਮ ਸ਼ੀਲ(ਕੰਮ ਕਰਨ ਵਾਲਾ)ਜਿਥੇ ਸ੍ਰਮ ਸ਼ੀਲ

ਹੁੰਦੇ ਹਨ ਉਥੇ ਤਾਂ ਸ਼ਾਂਤੀ ਹੋਣੀ ਹੀ ਚਾਹੀਦੀ ਹੈ। ਜਿਥੇ ਆਲਸੀ ਲੋਕ ਹੁੰਦੇ ਹਨ, ਉਥੇ ਅਸ਼ਾਂਤੀ ਹੋਣੀ ਹੀ ਚਾਹੀਦੀ ਹੈ। ਜਿਥੇ ਸ਼੍ਰਮ ਕਰਨ ਵਾਲੇ ਹੁੰਦੇ ਹਨ ਉਥੇ ਤਾਂ ਲਖਸ਼ਮੀ ਪੈਦਾ ਹੁੰਦੀ ਹੈ, ਪਰੰਤੂ ਅਜ ਤਾਂ ਇਸ ਦੇ ਨਾਲ ਉਲਟੀ ਗਲ ਹੋ ਰਹੀ ਹੈ। ਜਿਥੇ ਸ਼੍ਰਮ ਕਰਨ ਵਾਲੇ ਹੁੰਦੇ ਹਨ, ਉਥੇ ਦੋ ਪਖ ਖੜੇ ਹੋ ਜਾਂਦੇ ਹਨ। ਇਹ ਮੰਨਿਆ ਜਾਂਦਾ ਹੈ ਕਿ ਉਨ੍ਹਾਂ ਦੋਵਾਂ ਦੇ ਹਿਤ ਭਿੰਨ ਭਿੰਨ ਹਨ। ਇਕ ਦੇ ਦੋ ਬਨਾਉਣੇ, ਦੋ ਦੇ ਚਾਰ ਬਨਾਉਣੇ। ਇਸ ਤਰ੍ਹਾਂ ਟੁਕੜੇ ਟੁਕੜੇ ਕਰਨਾ, ਇਹ ਅਕਲ ਤਾਂ ਦੁਨੀਆਂ ਵਿਚ ਸਭ ਨੂੰ ਪਰਾਪਤ ਹੈ, ਪਰੰਤੂ ਚਾਰ ਦੇ ਦੋ ਬਨਾਉਣਾ, ਦੋ ਦਾ ਇਕ ਬਨਾਉਣਾ, ਇਹ ਅਕਲ ਪਰਾਪਤ ਨਹੀਂ ਹੈ। ਟੁਕੜੇ ਕਰਨ ਦੀ ਅਕਲ ਜਿਸ ਨੂੰ ਗੀਤਾ ਨੇ ਰਾਜਸੀ ਬੁੱਧੀ ਆਖਿਆ ਹੈ, ਜਿਸ ਦੇ ਕਾਰਨ ਕਈ ਟਹਿਣੀਆਂ ਫੁਟਦੀਆਂ ਹਨ, ਇਸ ਦਾ ਉਸ ਦੇ ਨਾਲ ਮਿਲਦਾ ਨਹੀਂ, ਉਸ ਦਾ ਇਸ ਦੇ ਨਾਲ ਮਿਲਦਾ ਨਹੀਂ, ਤਾਂ ਸਭ ਨੂੰ ਪਰਾਪਤ ਹੈ। ਪਰੰਤੂ ਸਾਰਿਆਂ ਵਿਚ ਜਿਹੜਾ ਸਮਾਨ ਅੰਸ਼ ਹੈ, ਉਸ ਨੂੰ ਗ੍ਰਹਿਣ ਕਰ ਕੇ ਸਭ ਨੂੰ ਉਸ ਤੇ ਇਕ ਕਰਨਾ, ਇਹ ਅਕਲ ਸਮਝਣੀ ਚਾਹੀਦੀ ਹੈ।

### ਗੁੰਡਿਆਂ ਦਾ ਰਾਜ ਕਿਉਂ ਹੈ :

ਮੈਨੂੰ ਦਸਿਆ ਗਿਆ ਹੈ ਕਿ ਏਥੇ ਗੁੰਡਿਆਂ ਦਾ ਰਾਜ ਚਲਦਾ ਹੈ, ਪਰ ਜਿਥੇ ਗੁੰਡਿਆਂ ਦਾ ਰਾਜ ਨਾ ਹੋਵੇ, ਅਜਿਹੀ ਥਾਂ ਲਭਿਆਂ ਵੀ ਨਹੀਂ ਲਭੇਗੀ। ਇਕ ਗੁੰਡੇ ਉਹ ਹੁੰਦੇ ਹਨ, ਜਿਹੜੇ ਗੁੰਡੇ ਅਖਵਾਉਂਦੇ ਹਨ ਅਤੇ ਦੂਜੇ ਗੁੰਡੇ ਉਹ ਹੁੰਦੇ ਹਨ, ਜਿਹੜੇ ਸੈਨਾਪਤੀ ਅਖਵਾਉਂਦੇ ਹਨ। ਸੋਚਣ ਦੀ ਗੱਲ ਹੈ ਕਿ ਅਸੀਂ ਸਾਰੇ ਪੜ੍ਹੇ ਲਿਖੇ ਲੋਕ ਆਪਣੀ ਰਖਿਆ ਆਸਰਾ ਪੁਲਿਸ ਉਪਰ, ਸੈਨਾ ਉਪਰ ਰਖਦੇ ਹਾਂ। ਇਸ ਤੋਂ ਵਧ ਕੇ ਅਨਰਥ ਕੀ ਹੋ ਸਕਦਾ ਹੈ? ਇਸ ਤੋਂ ਵਧ ਕੇ ਗੁਲਾਮੀ ਦੀ ਅਵਸਥਾ ਕਿਹੜੀ ਹੋ ਸਕਦੀ ਹੈ ਅਤੇ ਇਹ ਸਿਪਾਹੀ ਵੀ ਕੌਣ ਹੁੰਦੇ ਹਨ? ਇਨ੍ਹਾਂ ਵਿਚ ਕੀ ਗੁਣ ਹੁੰਦੇ ਹਨ? ਜਿਸ ਦੀ ਛਾਤੀ ਬੱਤੀ ਇੰਚ ਹੋਵੇ, ਉਹ ਸਿਪਾਹੀ ਬਣਦਾ ਹੈ। ਬਸ ਇਹੋ ਹੀ ਹੈ, ਉਨ੍ਹਾਂ ਦਾ ਗੁਣ ਅਤੇ ਅਜਿਹਿਆਂ

ਉਤੇ ਅਸੀਂ ਆਪਣੇ ਦੇਸ਼ ਦਾ ਆਧਾਰ ਰਖਦੇ ਹਾਂ ਅਤੇ ਫਿਰ ਉਸ ਦੇ ਲਈ ਕੀ ਕੁਝ ਕਰਨਾ ਪੈਂਦਾ ਹੈ ? ਇਹ ਸਭ ਸੋਚਣਾ ਚਾਹੀਦਾ ਹੈ। ਉਧਰ ਬੰਬਈ ਵਿਚ ਸ਼ਰਾਬ ਬੰਦੀ ਹਈ, ਤਾਂ ਉਥੇ ਮੰਗ ਕੀਤੀ ਗਈ ਹੈ ਕਿ ਸੈਨਾ ਨੂੰ ਇਸ ਤੋਂ ਮੁਕਤੀ ਮਿਲਣੀ ਚਾਹੀਦੀ ਹੈ। ਸੈਨਾ ਨੂੰ ਸ਼ਰਾਬ ਦੀ ਸਹੂਲਤ ਹੋਣੀ ਚ ਹੀਦੀ ਹੈ। ਤਦ ਅਸੀਂ ਸੋ ਚਆ ਕਿ ਰਾਵਨ ਦੀ ਸੈਨਾ ਵਿਚ ਤਾਂ ਸਭ ਲੋਕ ਸ਼ਰਾਬ ਪੀਂਦੇ ਸਨ, ਪਰੰਤੂ ਰਾਮ ਜੀ ਦੀ ਸੈਨਾ ਵਿਚ ਜਿਹੜੇ ਬੰਦਰ ਸਨ, ਉਨ੍ਹਾਂ ਨੂੰ ਸ਼ਰਾਬ ਦੀ ਲੋੜ ਮਹਿਸੂਸ ਨਹੀਂ ਹੁੰਦੀ ਸੀ। ਹਨੂੰਮਾਨ ਨੂੰ ਸ਼ਰਾਬ ਦੀ ਲੋੜ ਨਹੀਂ ਸੀ। ਇਸ ਲਈ ਉਹ ਸੈਨਾ, ਜਿਹੜੀ ਕੌਮ ਦੀ ਰਾਖੀ ਅਖਵਾਉਂਦੀ ਹੈ, ਉਹ ਰਾਜਸੀ ਹੈ ਜਾਂ ਇਸ ਦੇ ਬਾਰੇ ਸੋਚਣਾ ਚਾਹੀਦਾ ਹੈ, ਪਰ ਅਸੀਂ ਤਾਂ ਗੁੰਡਿਆਂ ਨੂੰ ਹਨੂੰਮਾਨ ਦੀ ਪਦਵੀ ਦੇਣਾ ਚਾਹੁੰਦੇ ਹਾਂ । ਅਸੀਂ ਸੈਨਾ ਨੂੰ ਆਪਣੀ ਰਖਿਆ ਦਾ ਆਧਾਰ ਮੰਨਦੇ ਹਾਂ । ਤੁਲਸੀ ਦਾਸ ਜੀ ਨੇ 'ਹਨੂੰਮਾਨ-ਚਾਲੀਸਾ' ਲਿਖਿਆ। ਰਾਵਨ ਵੀ ਤਾਂ ਤਾਕਤਵਰ ਸੀ, ਪਰ ਉਸ ਨੇ 'ਰਾਵਨ-ਚਾਲੀਸਾ' ਨਹੀਂ ਲਿਖਿਆ, ਕਿਉਂਕਿ ਹਨੂੰਮਾਨ ਦੀ ਤਾਕਤ ਸਾਨੂੰ ਬਚਾਉਣ ਵਾਲੀ ਤਾਕਤ ਹੈ, ਰਾਵਨ ਦੀ ਤਾਕਤ ਨਹੀਂ। ਹਨੂੰਮਾਨ ਦੀ ਤਾਕਤ ਨਾਲ ਹੀ ਦੇਸ਼ ਬਚੇਗਾ. ਰਾਵਨ ਦੀ ਤਾਕਤ ਨਾਲ ਨਹੀਂ । ਜਿਨ੍ਹਾਂ ਸਿਪਾਹੀਆਂ ਨੂੰ ਤੁਹਾਨੂੰ ਸ਼ਰਾਬ ਪਿਆਉਣੀ ਪੈਂਦੀ ਹੈ, ਐਸ਼ ਦੇ ਸਾਧਨ ਦੇਣੇ ਪੈਂਦੇ ਹਨ ਅਤੇ ਰਣ-ਭੂਮੀ ਵਿਚ ਭੇਜਣ ਤੇ ਜਿਨ੍ਹਾਂ ਦੇ ਭੋਗ ਬਿਲਾਸ ਲਈ ਕੰਨਿਆ ਭੇਜਣੀਆਂ ਪੈਂਦੀਆਂ ਹਨ, ਉਨ੍ਹਾਂ ਦੀ ਅਨੀਤੀ ਨੂੰ ਭੀ ਨੀਤੀ ਮੰਨਣਾ ਪੈਂਦਾ ਹੈ । ਅਸਾਂ ਸੁਣਿਆ--"ਵਾਰ-ਬੇਬੀਜ਼ ਅਰਥਾਤ ਯੁਧ ਵਿਚ ਪੈਦਾ ਹੋਏ ਬੱਚਿਆਂ ਦਾ ਸਵਾਲ।" ਅਸੀਂ ਹੈਰਾਨ ਰਹਿ ਗਏ ਕਿ ਯੁਧ ਤੋਂ ਬੱਚੇ ਕਿਸ ਤਰ੍ਹਾਂ ਪੈਦਾ ਹੁੰਦੇ ਹਨ ? ਉਥੇ ਤਾਂ ਲੋਕੀਂ ਮਰਦੇ ਹਨ ; ਪਰ ਆਧੁਨਿਕ ਯੁਧ ਤੋਂ ਬੱਚੇ ਪੈਦਾ ਹੁੰਦੇ ਹਨ । ਇਹ ਫ਼ੌਜ ਸਾਡਾ ਅਧਾਰ ਹੈ, ਅਜਿਹਾ ਕਿਹਾ ਜਾਂਦਾ ਹੈ । ਜੇ ਸਾਡੇ ਇਸਤ੍ਰੀ ਆਸ਼ਰਮ ਦੀ ਰੱਖਿਆ ਕਰਨੀ ਹੈ, ਤਾਂ ਕੌਣ ਕਰੇਗਾ ?

ਇਸੇ ਤਰ੍ਹਾਂ ਜਦੋਂ ਤਕ ਸਾਡੇ ਦੇਸ਼ ਦੀ ਰਖਿਆ ਗੁੰਡਿਆਂ ਤੇ ਨਿਰਭਰ ਹੈ, ਜਦੋਂ ਤਕ ਇਹੋ ਹੀ ਹਾਲਤ ਹੈ, ਤਦੋਂ ਤਕ ਗੁੰਡਿਆਂ ਦਾ ਹੀ ਰਾਜ ਚਲੇਗਾ, ਉਹਨੂੰ ਜੋ ਚਾਹੋ ਨਾਂ ਦਿਉ, ਪਰ ਰਾਜ ਗੁੰਡਿਆਂ ਦਾ ਹੀ ਚਲੇਗਾ। ਕੋਈ ਹੋਰ ਨਾਂ ਦੇਣ ਨਾਲ ਅਸਲੀਅਤ ਨਹੀਂ ਮਿਟੇਗੀ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਸਾਡੇ ਮਸਲੇ ਸ਼ਾਂਤੀ ਦੇ ਤਰੀਕੇ ਨਾਲ ਹਲ ਹੋਣ।

## ਕਤਲ ਨਾਲ, ਕਾਨੂੰਨ ਨਾਲ ਜਾਂ ਹਿਰਦਯ ਨਾਲ ?

ਕੁਝ ਲੋਕ ਕਹਿੰਦੇ ਹਨ ਕਿ ਤੁਹਾਡਾ ਜਿਹੜਾ ਭੂ-ਦਾਨ ਯੱਗ ਦਾ ਕੰਮ ਚਲ ਰਿਹਾ ਹੈ, ਉਸ ਦੇ ਵਿਚ ਦੇਰ ਲਗੇਗੀ, ਇਸ ਲਈ ਕਾਨੂੰਨ ਨਾਲ ਕੰਮ ਜਲਦੀ ਕਿਉਂ ਨਹੀਂ ਕਰਵਾ ਲੈਂਦੇ ? ਉਹ ਸੋਚਦੇ ਹਨ ਕਿ ਕਾਨੂੰਨ ਨਾਲ ਕੰਮ ਜਲਦੀ ਹੋ ਜਾਂਦਾ ਹੈ, ਕਤਲ ਨਾਲ ਹੋਰ ਵੀ ਜਲਦੀ ਹੋ ਜਾਂਦਾ ਹੈ। ਮੈਂ ਮੰਨਦਾ ਹਾਂ ਕਿ ਕਤਲ ਨਾਲ ਕੰਮ ਜਲਦੀ ਹੋ ਜਾਂਦਾ ਹੈ। ਮਨ ਲਵੋ ਕਿ ਸਾਡੇ ਸਾਰੇ ਮਜ਼ਦੂਰ ਉਠ ਖੜੇ ਹੋਣ ਅਤੇ ਇਕ ਤਾਰੀਖ਼ ਨੀਯਤ ਕਰਨ, ਜਿਸ ਤਰ੍ਹਾਂ ਕਿ ੨੬ ਜਨਵਰੀ; ਅਤੇ ਉਸ ਦਿਨ ਸਭ ਮਾਲਕਾਂ ਨੂੰ ਕਤਲ ਕਰ ਦੇਣ ਤਾਂ ਵਿਨੋਬਾ ਜਿਹੜਾ ਕੰਮ ਦਸ ਸਾਲ ਵਿਚ ਕਰਦਾ, ਉਹ ਇਕ ਦਿਨ ਵਿਚ ਹੋਵੇਗਾ। ਮੈਂ ਮੰਨਦਾ ਹਾਂ ਕਿ ਇਹ ਹੋ ਸਕਦਾ ਹੈ। ਪਰ ਕੀ ਇਹ ਕੋਈ ਹਲ ਹੈ ? ਲੋਕ ਸੋਚਦੇ ਹਨ ਕਿ ਕਾਨੂੰਨ ਨਾਲ ਕੀ ਨਹੀਂ ਹੋ ਸਕਦਾ ? ਪਰ ਕੀ ਕਾਨੂੰਨ ਨਾਲ ਤੁਸੀਂ ਦਿਆਲੂ ਬਣ ਸਕਦੇ ਹੋ, ਧਾਰਮਿਕ ਖਿਆਲ ਦੇ ਬਨ ਸਕਦੇ ਹੋ ? ਉਧਰ ਬੰਬਈ ਵਿਚ ਕਾਨੂੰਨ ਬਣਿਆ ਕਿ ਸਕੂਲ ਦੇ ਬੱਚਿਆਂ ਨੂੰ ਫਾਊਂਟੈਨ ਪੈਨ ਦੀ ਵਰਤੋਂ ਨਹੀਂ ਕਰਨੀ ਚਾਹੀਦੀ, ਕਿਉਂਕਿ ਉਸ ਨਾਲ ਲਿਖਾਈ ਵਿਗੜਦੀ ਹੈ। ਕੀ ਉਹ ਕੰਮ ਵੀ ਅਸੀਂ ਬੁਧੀ ਨਾਲ ਨਹੀਂ ਕਰ ਸਕਦੇ ? ਕੀ ਅਧਿਆਪਕ ਵਿਦਿਆਰਥੀਆਂ ਨੂੰ ਏਨਾ ਵੀ ਨਹੀਂ ਸਮਝਾ ਸਕਦਾ ? ਅਜ ਕਲ ਤਾਂ ਇਹ ਗੱਲ ਚੱਲੀ ਹੈ ਕਿ ਹਰ ਚੀਜ਼ ਕਾਨੂੰਨ ਨਾਲ ਹੋਵੇ। ਇਹ ਜਿਹੜੇ ਸਿਨਮੇ ਚਲਦੇ ਹਨ, ਇਹ ਕਿੰਨੇ ਗੰਦੇ ਹੁੰਦੇ ਹਨ ! ਇਹ ਸਾਡੇ ਬੱਚਿਆਂ ਨੂੰ ਵਿਗਾੜ ਰਹੇ ਹਨ। ਲੋਕ ਕਹਿੰਦੇ ਹਨ ਕਿ ਉਨ੍ਹਾਂ ਨੂੰ ਰੋਕਣ ਲਈ ਕਾਨੂੰਨ

ਬਨ੍ਹਾਉਣਾ ਚਾਹੀਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਕਾਨੂੰਨ ਨਾ ਬਣੇ। ਕਾਨੂੰਨ ਤਾਂ ਜ਼ਰੂਰ ਬਣਨਾ ਚਾਹੀਦਾ ਹੈ। ਪਿਛੇ ਜਿਹੇ ਮਾਤਾਵਾਂ ਨੇ ਦਿਲੀ ਵਿਚ ਸਰਕਾਰ ਨੂੰ ਪ੍ਰਾਰਥਨਾ ਕੀਤੀ ਕਿ ਇਨ੍ਹਾਂ ਗੰਦੇ ਸਿਨਮਿਆਂ ਨੂੰ ਰੋਕੋ, ਨਹੀਂ ਤਾਂ ਸਾਡੇ ਲੜਕੇ ਗਲਤ ਰਾਹੇ ਪੈਣਗੇ। ਅਸੀਂ ਨਹੀਂ ਮੰਨਦੇ ਕਿ ਸਰਕਾਰ ਇਹਦੇ ਵਿਚ ਕੁਝ ਨਹੀਂ ਕਰ ਸਕਦੀ। ਬਹੁਤ ਕੁਝ ਕਰ ਸਕਦੀ ਹੈ, ਬਸ਼ਰਤੇ ਕਿ ਉਹ ਸਰਕਾਰ ਹੋਵੇ, ਅਰਥਾਤ ਉਹਦੇ ਵਿਚ ਬੁਧੀ ਦਾ ਵੀ ਅੰਸ਼ ਹੋਵੇ। ਪਰ ਇਥੇ ਜਿਹੜੇ ਏਨੇ ਸਿਖਸ਼ਕ ਅਤੇ ਪਾਲਕ ਬੈਠੇ ਹਨ, ਜਿਨ੍ਹਾਂ ਵਿਚ ਹਿੰਦੂ, ਮੁਸਲਮਾਨ, ਈਸਾਈ ਸਾਰੇ ਹਨ, ਉਹ ਵੇਖਦੇ ਹਨ ਕਿ ਸਾਡੇ ਬੱਚੇ ਗ਼ਲਤ ਰਾਹ ਤੇ ਜਾ ਰਹੇ ਹਨ, ਕਮਜ਼ੋਰ ਬਣ ਰਹੇ ਹਨ, ਤਾਂ ਕੀ ਉਹ ਉਨ੍ਹਾਂ ਨੂੰ ਰੋਕ ਨਹੀਂ ਸਕਦੇ ? ਕੀ ਉਹ ਨੈਤਿਕ ਵੀਚਾਰ ਦਾ ਪਰਚਾਰ ਨਹੀਂ ਕਰ ਸਕਦੇ ? ਸਾਡੇ ਦੇਸ਼ ਵਿਚ ਪਰਾਚੀਨ ਸਮੇਂ ਤੋਂ ਨੈਤਿਕ ਵੀਚਾਰ ਦਾ ਕਿੰਨਾ ਪਰਚਾਰ ਹੋਇਆ ਹੈ ? ਪਿੰਡ ਪਿੰਡ ਵਿਚ ਅਨ-ਪੜ੍ਹ ਲੋਕਾਂ ਤੋਂ ਪੁਛਿਆ ਜਾਏ ਕਿ ਪਰਮੇਸ਼ਵਰ ਕਿਥੇ ਹੈ ਤਾਂ ਉਹ ਜਵਾਬ ਦਿੰਦੇ ਹਨ, ਉਹ ਘਟ ਘਟ ਵਾਸੀ ਹੈ, ਇਹ ਸਭ ਕਿਸ ਤਰ੍ਹਾਂ ਹੋਇਆ ? ਲੱਖਾਂ ਲੋਕ ਧਰਮ ਲਈ ਤਪਸਿਆ ਕਰਦੇ ਹੋਏ ਮਰੇ। ਕੀ ਇਹ ਕਾਨੂੰਨ ਨਾਲ ਹੋਇਆ ? ਲੱਖਾਂ ਲੋਕ ਕੁੰਭ ਮੇਲੇ ਵਿਚ ਜਾਂਦੇ ਹਨ. ਕੀ ਕਾਨੂੰਨ ਨਾਲ ਜਾਂਦੇ ਹਨ ? ਸਾਡੇ ਜੀਵਨ ਦੀਆਂ ਕਈ ਗੱਲਾਂ ਕਾਨੂੰਨ ਨਾਲ ਨਹੀਂ ਹੋ ਸਕਦੀਆਂ। ਸਾਡੇ ਹਿਰਦਯ ਦੇ ਅੰਦਰ ਜੋ ਚੀਜ਼ ਹੈ, ਉਸੇ ਨਾਲ ਹੀ ਇਹ ਸਭ ਹੁੰਦਾ ਹੈ। ਕੀ ਉਹ ਚੀਜ਼ ਖਤਮ ਹੋ ਗਈ ਹੈ ? ਕੀ ਲੋਕ ਸਿਨੇਮਾ ਵੇਖਣਾ ਬੰਦ ਕਰਕੇ ਰਾਤ ਨੂੰ ਅਸਮਾਨ ਵਿਚ ਜਿਹੜਾ ਸਿਨਮਾ ਚਲਦਾ ਹੈ, ਉਹਨੂੰ ਨਹੀਂ ਵੇਖ ਸਕਦੇ ? ਰਿਸ਼ੀ ਕਹਿੰਦਾ ਹੈ ਕਿ ਪਾਪ ਨੂੰ ਮਿਟਾਉਣਾ ਹੈ ਤਾਂ ਨਛੱਤਰਾਂ ਦਾ ਦਰਸ਼ਨ ਕਰੋ। ਉਸ ਨਾਲ ਅੱਖਾਂ ਨੂੰ ਠੰਢਕ ਪਹੁੰਚਦੀ ਹੈ ਅਤੇ ਮਨ ਵਿਚ ਉੱਨਤ ਵੀਚਾਰ ਆਉਂਦੇ ਹਨ ! ਕੀ ਅਸੀਂ ਅਜਿਹਾ ਸੁੰਦਰ ਸਿਨੇਮਾ ਨਹੀਂ ਵੇਖ ਸਕਦੇ ? ਮੈਂ

ਮੰਨਦਾ ਹਾਂ ਕਿ ਕਾਨੂੰਨ ਦਾ ਵੀ ਇਸ ਬਾਰੇ ਵਿਚ ਕੁਝ ਫਰਜ਼ ਹੈ। ਇਲਾਹਬਾਦ ਵਿਚ ਸਾਨੂੰ ਮਾਨ-ਪੱਤ੍ਰ ਦਿਤਾ ਗਿਆ। ਉਹਦੇ ਵਿਚ ਲਿਖਿਆ ਗਿਆ ਸੀ ਕਿ ਮਿਉਂਸਪਲ ਕਮੇਟੀ ਨੇ ਰਾਤ ਦੇ ਸਿਨੇਮੇ ਉਪਰ ਰੋਕ ਲਗਾ ਦਿਤੀ ਸੀ, ਪਰ ਰਾਜ ਸਰਕਾਰ ਨੇ ਉਹ ਹਟਾ ਦਿਤੀ। ਮੈਂ ਮੰਨਦਾ ਹਾਂ ਕਿ ਸਰਕਾਰ ਦਾ ਇਸ ਮਾਮਲੇ ਵਿਚ ਵਡਾ ਫਰਜ਼ ਹੈ ਅਤੇ ਜੇ ਸਰਕਾਰ ਦੇ ਲੋਕ ਉਸ ਫਰਜ਼ ਦਾ ਪਾਲਨ ਨਹੀਂ ਕਰਦੇ, ਤਾਂ ਦੋਸ਼ ਦੇ ਪਾਤਰ ਹਨ। ਪਰ ਕੀ ਸਾਡੀ ਆਪਣੀ ਵੀ ਕੋਈ ਸ਼ਕਤੀ ਨਹੀਂ ਹੈ?

## ਮਸਲੇ ਭਗਵਾਨ ਦੀ ਕ੍ਰਿਪਾ ਹਨ

ਜ਼ਮੀਨ ਦਾ ਮਸਲਾ ਕਾਨੂੰਨ ਨਾਲ ਹਲ ਨਹੀਂ ਹੋ ਸਕਦਾ। ਕਾਨੂੰਨ ਨਾਲ ਜ਼ਮੀਨ ਵੰਡੀ ਜਾ ਸਕਦੀ ਹੈ, ਪਰ ਕਾਨੂੰਨ ਦਿਲਾਂ ਨੂੰ ਜੋੜ ਨਹੀਂ ਸਕਦਾ। ਇਹ ਜਿਹੜਾ ਅੰਦੋਲਨ ਚਲ ਰਿਹਾ ਹੈ, ਇਹ ਦਿਲਾਂ ਨੂੰ ਜੋੜਨ ਵਾਲਾ ਅੰਦੋਲਨ ਹੈ। ਇਹ ਕੰਮ ਕਾਨੂੰਨ ਨਹੀਂ ਕਰ ਸਕਦਾ, ਭਾਵੇਂ ਕਾਨੂੰਨ ਜ਼ਮੀਨ ਨੂੰ ਵੰਡਣ ਦਾ ਸਾਂਗ ਕਰੇ ਹੀ। ਇਸ ਲਈ ਭੂ-ਦਾਨ ਯੱਗ ਦੀ ਜਿਹੜੀ ਕੀਮਤ ਹੈ, ਉਹ ਤੁਸੀਂ ਇਸ ਗਲ ਤੋਂ ਨਾ ਗਿਣੋ ਕਿ ਇਸ ਵਿਚ ਜ਼ਮੀਨ ਕਿੰਨੀ ਮਿਲਦੀ ਹੈ ਅਤੇ ਇਸ ਕੰਮ ਦੇ ਪੂਰਾ ਕਰਨ ਵਿਚ ਕਿੰਨਾਂ ਸਮਾਂ ਲਗਦਾ ਹੈ। ਅਜਿਹੀ ਗਿਣਤੀ ਨਾ ਕਰੋ। ਅਸੀਂ ਮੰਨਦੇ ਹਾਂ ਕਿ ਇਹ ਮਸਲਾ ਛੇ ਮਹੀਨਿਆਂ ਵਿਚ ਹਲ ਹੋ ਸਕਦਾ ਹੈ, ਅਜਿਹੀ ਹਾਲਤ ਬਿਹਾਰ ਵਿਚ ਪੈਦਾ ਹੋਈ ਹੈ। ਦਾਨ ਦੇਣ ਲਈ ਕੋਈ 'ਨਾਂਹ' ਨਹੀਂ ਕਹਿ ਸਕਦਾ, ਭਾਵੇਂ ਕੋਈ ਛੇਵੇਂ ਹਿਸੇ ਤੋਂ ਵੀ ਘਟ ਦੇਵੇ ਅਤੇ ਛੇਵਾਂ ਹਿੱਸਾ ਦੇਣ ਲਈ ਵੀ ਸਾਨੂੰ ਵਾਰ ਵਾਰ ਸਮਝਾਉਣਾ ਪਵੇ। ਪਰੰਤੂ ਦਾਨ ਨਾ ਦੇਣ ਦੀ ਗੱਲ ਕਰਨ ਵਾਲਾ ਮਨੁਖ ਦੁਰਲਭ ਹੈ। ਇਸ ਲਈ ਜੇ ਏਸੇ ਕੰਮ ਤੇ ਹੀ ਜ਼ੋਰ ਦਿਤਾ ਜਾਏ ਤਾਂ ਛੇ ਮਹੀਨਿਆਂ ਵਿਚ ਇਹ ਮਸਲਾ ਹੱਲ ਹੋ ਸਕਦਾ ਹੈ, ਇਹ ਸਮਝ ਲਵੋ। ਇਸ ਦੀ ਕੀਮਤ ਤਾਂ ਉਸ ਦਾ ਜਿਹੜਾ ਨੀਤਕ ਮੁੱਲ ਹੈ, ਉਹਦੇ ਤੋਂ ਲਭਣੀ ਚਾਹੀਦੀ ਹੈ। ਇੰਨਾ ਵੱਡਾ ਮਸਲਾ ਸ਼ਾਂਤੀ ਨਾਲ ਹਲ ਹੋ ਜਾਏ; ਤਾਂ

ਦੂਜੇ ਮਸਲੇ ਹਲ ਕਰਨ ਦੀ ਵੀ ਸ਼ਕਤੀ ਪੈਦਾ ਹੋਵੇਗੀ। ਫਿਰ ਸਾਡੇ ਹਥ ਵਿਚ ਇਕ ਅਜਿਹੀ ਕੁੰਜੀ ਆ ਜਾਂਦੀ ਹੈ, ਜਿਸ ਨਾਲ ਪਚਾਸੋਂ ਤਾਲੇ ਖੁਲ੍ਹ ਜਾਣਗੇ। ਸਾਡੇ ਦੇਸ਼ ਵਿਚ ਪਰਮੇਸ਼ਵਰ ਦੀ ਕ੍ਰਿਪਾ ਨਾਲ ਕਾਫੀ ਮਸਲੇ ਹਨ। ਮੈਂ 'ਪਰਮੇਸ਼ਵਰ ਦੀ ਕ੍ਰਿਪਾ' ਸ਼ਬਦ ਜਾਣ ਬੁਝ ਕੇ ਆਖਿਆ ਹੈ, ਕਿਉਂਕਿ ਈਸ਼ਵਰ ਦੀ ਅਕ੍ਰਿਪਾ ਹੋਵੇਗੀ ਤਾਂ ਦੇਸ਼ ਵਿਚ ਮਸਲੇ ਹੀ ਨਹੀਂ ਹੋਣਗੇ। ਈਸ਼ਵਰ ਦੀ ਕ੍ਰਿਪਾ ਹੈ, ਇਸ ਲਈ ਮਸਲੇ ਹਨ ਅਤੇ ਮਨੁਖ ਦੀ ਬੁਧੀ ਨਾਲ ਉਹਨਾਂ ਨੂੰ ਹਲ ਕਰਨਾ ਹੈ । ਅਸੀਂ ਤਾਂ ਅਜਿਹੇ ਜ਼ਮਾਨੇ ਵਿਚ ਜਿਊਣਾ ਹੀ ਨਹੀਂ ਚਾਹਵਾਂਗੇ, ਜਿਸ ਦੇ ਵਿਚ ਮਸਲੇ ਨਹੀਂ ਹੋਣਗੇ । ਅਸੀਂ ਤਾਂ ਪ੍ਰਭੂ ਨੂੰ ਕਹਾਂਗੇ ਕਿ ਹੇ ਪ੍ਰਭੂ ! ਸਾਨੂੰ ਅਜਿਹੇ ਹੀ ਜ਼ਮਾਨੇ ਵਿਚ ਜਨਮ ਦੇਣਾ ਜਿਥੇ ਮਸਲਿਆਂ ਦਾ ਟਾਕਰਾ ਕਰਨਾ ਪਵੇ, ਕੁਝ ਪੁਰਸ਼ਾਰਥ ਕਰਨਾ ਪਵੇ। ਇਸ ਲਈ ਮਸਲਿਆਂ ਦਾ ਹਲ ਹੋਣਾ ਜ਼ਰੂਰੀ ਹੈ। ਪਰੰਤੂ ਉਹਨਾਂ ਨੂੰ ਕਿਸ ਤਰ੍ਹਾਂ ਹਲ ਕੀਤਾ ਜਾਏ, ਇਸ ਦਾ ਕਾਰਗਰ ਤਰੀਕਾ ਲਭਣਾ ਚਾਹੀਦਾ ਹੈ। ਹੁਣ ਇਕ ਅਜਿਹਾ ਤਰੀਕਾ ਹਥ ਆ ਗਿਆ ਹੈ।

### ਜੁਗ ਨੂੰ ਵੀਚਾਰ ਦੀ ਭੁਖ ਹੈ

ਜਦੋਂ ਜ਼ਮੀਣ ਗਰਮੀ ਨਾਲ ਤਪਦੀ ਹੈ, ਤਦ ਉਹ ਉੱਪਰ ਦੀ ਵਰਖਾ ਦਾ ਰਾਹ ਵੇਖਦੀ ਰਹਿੰਦੀ ਹੈ। ਜਦੋਂ ਵਰਖਾ ਆਉਂਦੀ ਹੈ, ਤਦ ਮਿੱਟੀ ਉਹਨੂੰ ਪੀ ਲੈ ਦੀ ਹੈ ! ਉਸੇ ਤਰ੍ਹਾਂ ਹਿੰਦੁਸਤਾਨ ਨੂੰ ਅਜ ਇਸ ਵੀਚਾਰ ਦੀ ਭੁਖ ਹੈ। ਇਥੇ ਸਾਰੇ ਲੋਕ ਸ਼ਾਂਤੀ ਨਾਲ ਵੀਚਾਰ ਸੁਣਦੇ ਹਨ, ਇਹਦਾ ਕੀ ਕਾਰਨ ਹੈ ? ਏਹੋ ਹੀ ਕਿ ਹਿੰਦੁਸਤਾਨ ਨੂੰ ਅਜ ਇਸ ਵੀਚਾਰ ਦੀ ਅਤਿਅੰਤ ਭੁਖ ਹੈ, ਨਹੀਂ ਤਾਂ ਵਿਨੋਬਾ ਦੀ ਗੱਲ ਕੌਣ ਸੁਣਦਾ ? ਵਿਨੋਬਾ ਦੇ ਕੋਲ ਕਿਹੜੀ ਤਾਕਤ ਹੈ ? ਵਿਨੋਬਾ ਦੇ ਕੋਲ ਕੋਈ ਤਾਕਤ ਨਹੀਂ ਹੈ । ਵਿਨੋਬਾ ਤਾਕਤ ਚਾਹੁੰਦਾ ਵੀ ਨਹੀਂ ਅਤੇ ਵਿਨੋਬਾ ਦਾ ਤਾਕਤ ਤੇ ਵਿਸਵਾਸ਼ ਵੀ ਨਹੀਂ ਹੈ। ਇਸ ਲਈ ੧੯੫੭ ਵਿਚ ਤੁਸੀਂ ਵਿਨੋਬਾ ਨੂੰ ਵੋਟ ਮੰਗਦਿਆਂ ਨਹੀਂ ਵੇਖੋਗੇ। ਪਿਛਲੀਆਂ ਚੋਣਾ ਦੇ ਦਿਨਾਂ ਵਿਚ ਅਸੀਂ

ਉੱਤਰ ਪ੍ਰਦੇਸ਼ ਵਿਚ ਘੁੰਮਦੇ ਸਾਂ, ਤਾਂ ਸਾਨੂੰ ਕਈ ਲੋਕਾਂ ਨੇ ਕਿਹਾ ਕਿ ਚੋਣਾਂ ਦੇ ਦਿਨ ਹਨ, ਇਸ ਲਈ ਥੋਹੜੇ ਦਿਨਾਂ ਵਾਸਤੇ ਆਪਣੀ ਯਾਤਰਾ ਬੰਦ ਰਖੋ, ਕਿਉਂਕਿ ਤੁਹਾਡਾ ਭਾਸ਼ਨ ਸੁਣਨ ਜ਼ਿਆਦਾ ਲੋਕ ਨਹੀਂ ਜਾਣਗੇ। ਅਸਾਂ ਕਿਹਾ ਕਿ ਜਿੰਨੇ ਘਟ ਲੋਕ ਆਉਣਗੇ, ਓਨਾ ਹੀ ਸਾਨੂੰ ਜ਼ਿਆਦਾ ਉਤਸ਼ਾਹ ਮਾਲੂਮ ਹੋਵੇਗਾ। ਅਸਾਂ ਤਾਂ ਛੇ-ਸੱਤ ਬੱਚਿਆਂ ਨੂੰ ਹੀ ਦਸ ਸਾਲ ਸਾਲ ਤਕ ਪੜ੍ਹਾਇਆ ਹੈ। ਸਾਡਾ ਸੰਖਿਆ ਅਰਥਾਤ ਗਿਣਤੀ ਤੇ ਕੋਈ ਵਿਸ਼ਵਾਸ਼ ਨਹੀਂ ਹੈ। ਪਰ ਅਸਾਂ ਉੱਤਰ ਪ੍ਰਦੇਸ਼ ਵਿਚ ਵੇਖਿਆ ਕਿ ਭੂ-ਦਾਨ ਦੀ ਮੀਟਿੰਗ ਵਿਚ ਲੋਕ ਜਿੰਨੀ ਗਿਣਤੀ ਵਿਚ ਆਉਂਦੇ ਸਨ, ਓਨੀ ਗਿਣਤੀ ਵਿਚ ਚੋਣਾ ਸੰਬੰਧੀ ਮੀਟਿੰਗ ਵਿਚ ਨਹੀਂ ਜਾਂਦੇ ਸਨ। ਜਿਹੜੇ ਚੋਣਾਂ ਲੜ ਰਹੇ ਸਨ, ਉਨ੍ਹਾਂ ਨੇ ਹੀ ਸਾਨੂੰ ਇਹ ਗੱਲ ਸੁਣਾਈ। ਚੋਣਾਂ ਦੀਆਂ ਮੀਟਿੰਗਾਂ ਵਿਚ ਤਾਂ ਤਾਲੀਆਂ ਵਜਦੀਆਂ ਸਨ, ਰੌਲਾ ਰੱਪਾ ਪੈਂਦਾ ਸੀ, ਪਰ ਸਾਡੀ ਮੀਟਿੰਗ ਵਿਚ ਲੋਕ ਚੁਪ ਚਾਪ ਬਹਿ ਰਹਿੰਦੇ ਸਨ। ਮਨ ਪ੍ਰਸੰਨ ਹੋ ਕੇ ਸੁਣਦੇ ਸਨ। ਦਾਨ ਵੀ ਦਿੰਦੇ ਸਨ। ਮੈਂ ਇਹ ਵੀ ਕਿਹਾ ਕਿ ਕੀ ਗੰਗਾ ਰੁਕਦੀ ਹੈ? ਅਸੀਂ ਵੀ ਕਿਉਂ ਰੁਕੀਏ? ਜਦੋਂ ਲੋਕ ਮੈਨੂੰ ਸੁਣਾਉਂਦੇ ਸਨ ਕਿ ਚੁਣਾਵਾਂ ਵਿਚ ਫਲਾਨਾ ਜਿਤਿਆ, ਫਲਾਨਾ ਹਾਰਿਆ, ਤਾਂ ਅਸੀਂ ਉਹਨੂੰ ਅਖਬਾਰ ਵਿਚੋਂ ਪੜ੍ਹਦੇ ਵੀ ਨਹੀਂ ਸਾਂ। ਜੇ ਕਿਸੇ ਨੇ ਸੁਣਾਇਆ ਕਿ ਫਲਾਨਾ ਮਨਿਸਟਰ ਕੀ ਬੋਲਿਆ, ਤੁਹਾਨੂੰ ਪਤਾ ਹੈ? ਤਾਂ ਮੈਂ ਪੁਛਦਾ ਕਿ ਮੈਂ ਕੀ ਬੋਲਿਆ, ਉਹਨੂੰ ਪਤਾ ਹੈ? ਜੇ ਮੇਰੇ ਬੋਲੇ ਦਾ ਉਹਨੂੰ ਪਤਾ ਨਹੀਂ, ਤਾਂ ਉਹ ਕੀ ਬੋਲਿਆ, ਇਹ ਜਾਨਣ ਦੀ ਜ਼ਿਮੇਂਵਾਰੀ ਮੇਰੇ ਤੇ ਨਹੀਂ ਹੈ।

## ਸੌ ਫ਼ੀਸਦੀ ਦਾਨ-ਪੱਤਰ ਚਾਹੀਦੇ ਹਨ

ਅਸੀਂ ਗਣਿਤ ਦੇ ਪਰੇਮੀ ਹਾਂ, ਇਸ ਲਈ ਹਿਸਾਬ ਕਿਤਾਬ ਕਰਦੇ ਹਾਂ। ਹੁਣ ਤਕ ਸਾਢੇ ਤਿੰਨ ਲੱਖ ਲੋਕਾਂ ਨੇ ਦਾਨ ਦਿਤਾ ਹੈ। ਜੇ ਇਕ ਮਨੁਖ ਦਾਨ ਦਿੰਦਾ ਹੈ, ਤਾਂ ਘਟ ਤੋਂ ਘਟ ਦਸ ਮਨੁਖ ਸਾਡੇ ਵੀਚਾਰ ਸੁਣਦੇ ਹਨ। ਜਿੰਨੇ ਕਾਸ਼ਤਕਾਰ ਹਨ, ਓਨੇ ਦਾਨ-ਪੱਤਰ ਸਾਨੂੰ ਮਿਲਨੇ

ਚਾਹੀਦੇ ਹਨ। ਸਾਨੂੰ ਤਾਂ ਸੌ ਫ਼ੀ ਸਦੀ ਦਾਨ-ਪੱਤਰ ਮਿਲਣੇ ਚਾਹੀਦੇ ਹਨ। ਜੇ ਦੇਸ਼ ਵਿਚ ਛੇ ਕਰੋੜ ਮਨੁਖ ਸੰਪਤੀ ਦੇ ਮਾਲਕ ਹਨ, ਭਾਵੇਂ ਚਾਰ ਕੌੜੀ ਰਖਣ, ਤਾਂ ਸਾਨੂੰ ਛੇ ਕਰੋੜ ਸੰਪਤੀ ਦਾਨ-ਪੱਤਰ ਮਿਲਣੇ ਚਾਹੀਦੇ ਹਨ। ਲੋਕ ਸਾਨੂੰ ਪੁਛਦੇ ਹਨ ਕਿ ਕੀ ਕਿਸੇ ਅੰਦੋਲਨ ਵਿਚ ਇਸ ਤਰ੍ਹਾਂ ਸੌ ਫ਼ੀ ਸਦੀ ਕੰਮ ਹੋ ਸਕਦਾ ਹੈ? ਹੁਣੇ ਵੈਦਯਾਨਾਥ ਬਾਬੂ ਨੇ ਕਿਹਾ ਕਿ ਸੌ ਫ਼ੀ ਸਦੀ ਦਾਨ-ਪੱਤਰ ਕਿਸ ਤਰ੍ਹਾਂ ਪ੍ਰਾਪਤ ਕਰ ਸਕਦੇ ਹਾਂ, ਕੁਝ 'ਪਰਸੈਂਟੇਜ' (ਫ਼ੀ ਸਦੀ) ਲਗਾਉ। ਅਸਾਂ ਉਨ੍ਹਾਂ ਨੂੰ ਕਿਹਾ ਕਿ ਹਾਂ, ਤੁਸੀਂ ਇਹ ਕਰ ਸਕਦੇ ਹੋ, ਪਰ ਸਾਡੀ ਮੰਗ ਤਾਂ ਸੌ ਫ਼ੀ ਸਦੀ ਦਾਨ ਪੱਤਰਾਂ ਦੀ ਰਹੇਗੀ। ਹੁਣੇ ਇਥੇ ਜਿਹੜੇ ਸਾਰੇ ਲੋਕ ਬੈਠੇ ਹਨ, ਇਹ ਸਭ ਦੇ ਸਭ ਮਰਨ ਵਾਲੇ ਹਨ। ਮਰਨ ਵਿਚ ਸੌ ਫ਼ੀ ਸਦੀ ਹੈ, ਤਾਂ ਫਿਰ ਜੀਵਨ ਵਿਚ ਘਟ ਫ਼ੀ ਸਦੀ ਕਿਉਂ? ਇਹ ਅੰਦੋਲਨ ਤਾਂ ਜੀਵਨ ਨਿਰਮਾਣ ਦਾ ਅੰਦੋਲਨ ਹੈ। ਸਾਰੇ ਲੋਕ ਮਰਨ ਵਾਲੇ ਹਨ। ਉਸ ਚੋਣ ਵਿਚ ਸਾਰੇ ਵੋਟ ਦੇਣ ਵਾਲੇ ਹਨ। ਯਮਰਾਜ ਦੀ ਪੇਟੀ ਵਿਚ ਸਾਰਿਆਂ ਦੇ ਵੋਟ ਪੈਣ ਵਾਲੇ ਹਨ। ਜੇ ਮਿਰਤੂ ਲਈ ਏਨੀ ਵੋਟਿੰਗ ਹੁੰਦੀ ਹੈ, ਤਾ ਜੀਵਨ ਲਈ ਘਟ ਕਿਉਂ ਹੋਣੀ ਚਾਹੀਦੀ ਹੈ? ਜਿਹੜਾ ਵੀਚਾਰ ਸਾਨੂੰ ਘੁਮਾ ਰਿਹਾ ਹੈ, ਸਾਡੇ ਪੈਰਾਂ ਨੂੰ ਪਰੇਰਨਾ ਦੇ ਰਿਹਾ ਹੈ, ਉਹ ਵੀਚਾਰ, ਜੇ ਤੁਹਾਨੂੰ ਜਚ ਜਾਏ, ਤਾਂ ਤੁਹਾਡੇ ਕੋਲੋਂ ਵੀ ਨਹੀਂ ਰਿਹਾ ਜਾਏਗਾ। ਵਿਚਾਰ ਤੇ ਸਾਡੀ ਏਨੀ ਸ਼ਰਧਾ ਹੈ ਕਿ ਅਸੀਂ ਮੰਨਦੇ ਹਾਂ ਕਿ ਦੁਨੀਆ ਵਿਚ ਵੀਚਾਰ ਤੋਂ ਵਧ ਕੇ ਕੋਈ ਤਾਕਤ ਨਹੀਂ ਹੈ।

## ਆਤਮ-ਸ਼ਕਤੀ ਦੀ ਮਹਾਨਤਾ

ਇਕ ਦਫ਼ਾ ਇਕ ਵੀਰ ਨੇ ਸਾਨੂੰ ਕਿਹਾ ਕਿ ਜ਼ਰਾ ਤੁਹਾਡੀ ਕੁੰਡਲੀ ਵੇਖਣੀ ਚਾਹੁੰਦਾ ਹਾਂ। ਮੰਗਲ ਅਤੇ ਸ਼ਨੀ ਦਾ ਤੁਹਾਡੇ ਉਤੇ ਕੀ ਅਸਰ ਪੈਂਦਾ ਹੈ, ਇਹ ਵਖਣਾ ਚਾਹੁੰਦਾ ਹਾਂ। ਮੈਂ ਕਿਹਾ ਕਿ ਮੈਂ ਜ਼ਰਾ ਮੰਗਲ ਦੀ ਕੁੰਡਲੀ ਵੇਖਣਾ ਚਾਹੁੰਦਾ ਹਾਂ ਕਿ ਉਹਦੇ ਤੇ ਮੇਰਾ ਅਸਰ ਕੀ ਪੈਂਦਾ ਹੈ।' ਕਿਉਂਕਿ ਉਹ ਤਾਂ ਆਖਿਰ ਜੜ੍ਹ ਹੈ ਅਤੇ ਅਸੀਂ ਚੇਤਨ ਹਾਂ। ਅਸੀਂ

ਬ੍ਰਹਮ ਹਾਂ। ਸਾਡੇ ਤੋਂ ਵਧ ਕੇ ਦੁਨੀਆਂ ਵਿਚ ਕੋਈ ਤਾਕਤ ਨਹੀਂ ਹੈ। ਅਸੀਂ ਦਰਸ਼ਕ ਹਾਂ ਅਤੇ ਸਾਰੀ ਸ੍ਰਿਸ਼ਟੀ ਦ੍ਰਿਸ਼ ਹੈ। ਅਸੀਂ ਇਸ ਨੂੰ ਰੂਪ ਦੇਣ ਵਾਲੇ ਹਾਂ। ਜਿਸ ਤਰ੍ਹਾਂ ਘੁਮਿਆਰ ਮਿੱਟੀ ਨੂੰ ਰੂਪ ਦੇ ਸਕਦਾ ਹੈ, ਇਸੇ ਤਰ੍ਹਾਂ ਅਸੀਂ ਇਸ ਸ੍ਰਿਸ਼ਟੀ ਨੂੰ ਜਿਹੜਾ ਰੂਪ ਚਾਹੀਏ ਦੇ ਸਕਦੇ ਹਾਂ। ਜੇ ਇਹ ਵੀਚਾਰ ਤੁਹਾਨੂੰ ਜਚ ਜਾਇਗਾ, ਤਾਂ ਤੁਹਾਡੇ ਵਿਚ ਅਜਿਹੀ ਤਾਕਤ ਪੈਦਾ ਹੋਵੇਗੀ, ਜਿਹੜੀ ਐਟਮ ਬੰਬ ਵਿਚ ਵੀ ਨਹੀਂ ਹੁੰਦੀ। ਜਦੋਂ ਮੈਨੂੰ ਲੋਕਾਂ ਨੇ ਸੁਣਾਇਆ ਕਿ ਐਟਮ ਬੰਬ ਕਿੰਨਾ ਵੱਡਾ ਹੈ, ਸ਼ਕਤੀਸ਼ਾਲੀ ਹੈ, ਤਾਂ ਅਸੀਂ ਕਿਹਾ ਕਿ ਸਾਡੇ ਕੋਲ 'ਆਤਮ ਬੰਬ' ਹੈ, ਆਤਮਾ ਦੀ ਸ਼ਕਤੀ। ਆਖਰ ਐਟਮ ਬੰਬ ਮਨੁਖ ਨੇ ਹੀ ਬਣਾਇਆ ਹੈ। ਜਿਹੜੇ ਉਹਨੂੰ ਬਣਾ ਸਕਦੇ ਹਨ, ਉਹ ਉਹਨੂੰ ਖਤਮ ਵੀ ਕਰ ਸਕਦੇ ਹਨ। ਅਸੀਂ ਤੁਹਾਨੂੰ ਦਸਣਾ ਚਾਹੁੰਦੇ ਹਾਂ ਕਿ ਤੁਸੀਂ ਕਮਜ਼ੋਰ ਨਹੀਂ ਹੋ। ਤੁਸੀਂ ਅਤਿਅੰਤ ਬਲਵਾਨ ਹੋ। ਤੁਹਾਡੇ ਨਾਲੋਂ ਵਧ ਕੇ ਬਲਵਾਨ ਦੁਨੀਆਂ ਵਿਚ ਕੋਈ ਨਹੀਂ ਹੈ। ਪਰੰਤੂ ਉਹ ਸ਼ਕਤੀ ਸ਼ਸ਼ਤਰਾਂ ਵਿਚ ਨਹੀਂ ਹੈ, ਆਤਮਾ ਵਿਚ ਹੈ, ਪਰੇਮ ਵਿਚ ਹੈ। ਉਸ ਸ਼ਕਤੀ ਨੂੰ ਪਰਗਟ ਕਰਨ ਲਈ ਹੀ ਇਹ ਅੰਦੋਲਨ ਚਲ ਰਿਹਾ ਹੈ।

ਸਰਵੋਦਯ ਦਾ ਇਹੀ ਹੈ ਨਿਯਮ ਕਿ ਪਹਿਲਾਂ ਸਾਡੇ ਭਰਾ ਨੂੰ ਮਿਲੇ ਅਤੇ ਬਾਅਦ ਵਿਚ ਸਾਨੂੰ। ਪਰ ਜਦੋਂ ਲੋਕ ਕਹਿੰਦੇ ਹਨ ਕਿ ਪਹਿਲਾਂ ਮੈਨੂੰ ਮਿਲੇ, ਤਾਂ ਉਹ ਸਰਵਨਾਸ਼ ਦਾ ਤਰੀਕਾ ਹੈ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਸਭ ਲੋਕ ਕਹਿਣ ਕਿ ਪਹਿਲਾਂ ਦੂਜਿਆ ਨੂੰ ਮਿਲੇ। ਅਸੀਂ ਅਜਿਹੀ ਸਹਿਜ ਵਿਵਸਥਾ ਚਾਹੁੰਦੇ ਹਾਂ। ਰਾਖਸ਼ੀ ਵਿਵਸਥਾ ਅਸੀਂ ਨਹੀਂ ਚਾਹੁੰਦੇ। ਤੁਸੀਂ 'ਗੀਤਾ-ਪਰਵਚਨ' ਨੂੰ ਪੜ੍ਹੋ ਤਾਂ ਤੁਹਾਨੂੰ ਆਤਮਾ ਦੀ ਸ਼ਕਤੀ ਦਾ ਗਿਆਨ ਹੋਵੇਗਾ।

## ਗਾਂਧੀ ਜੀ ਦਾ ਜਨਮ ਗੁਜਰਾਤ ਵਿਚ ਕਿਉਂ ਹੋਇਆ ?

ਹੁਣ ਸਵਾਮੀ ਆਨੰਦ ਨੇ ਕਿਹਾ ਕਿ ਇਥੇ ਗੁਜਰਾਤੀ ਸਮਾਜ ਜ਼ਿਆਦਾ ਹੈ, ਉਹਦੇ ਬਾਰੇ ਕੁਝ ਆਖੋ। ਅਸੀਂ ਕਿਹਾ ਕਿ ਹਾਂ, ਹੋਣਾ ਹੀ

ਚਾਹੀਦਾ ਹੈ। ਪਰ ਗੁਜਰਾਤੀ ਵੀਰਾਂ ਤੇ ਬੜੀ ਭਾਰੀ ਜ਼ਿਮੇਂਵਾਰੀ ਆਉਂਦੀ ਹੈ। ਗਾਂਧੀ ਜੀ ਗੁਜਰਾਤ ਵਿਚ ਪੈਦਾ ਹੋਏ। ਇਹ ਕੋਈ ਨਸੀਬ ਦੀ ਗੱਲ ਨਹੀਂ ਹੈ। ਉਹਦੇ ਪਿਛੇ ਇਕ ਭੇਦ ਹੈ। ਗੁਜਰਾਤ ਹੀ ਇਕ ਅਜਿਹਾ ਪਰਦੇਸ਼ ਹੈ, ਜਿਥੋਂ ਦਾ ਕਿਸਾਨ ਮਾਸ ਖਾਣਾ ਛਡ ਬੈਠਾ ਹੈ। ਸਾਰੀ ਦੁਨੀਆਂ ਵਿਚ ਦੂਜੀਆਂ ਥਾਵਾਂ ਤੇ ਆਮ ਜਨਤਾ ਵਿਚ ਇਹ ਗਲ਼ ਨਹੀਂ ਪਾਈ ਜਾਂਦੀ। ਇਹ ਜਿਹੜੀ ਅਹਿੰਸਾ ਹੈ, ਉਹਦਾ ਫ਼ਲ ਰੂਪ ਗਾਂਧੀ ਜੀ ਉਥੇ ਪੈਦਾ ਹੋਏ, ਜਿਹੜਾ ਕਿ ਦੁਨੀਆਂ ਲਈ ਬਹੁਤ ਵਡਾ ਪਰਕਾਸ਼ ਹੈ। ਹਜ਼ਾਰਾਂ ਸਾਲਾਂ ਦੇ ਬਾਅਦ ਵੀ ਹਿੰਦੁਸਤਾਨ ਅਤੇ ਸਾਰੀ ਦੁਨੀਆਂ ਇਸ ਗੱਲ ਨੂੰ ਮਹਿਸੂਸ ਕਰੇਗੀ ਅਤੇ ਜਿਸ ਤਰ੍ਹਾਂ ਅਜ ਵੀ ਅਸੀਂ ਬੁਧ-ਜਯੰਤੀ ਮਨਾਉਂਦੇ ਹਾਂ ਅਤੇ ਮੰਨਦੇ ਹਾਂ ਕਿ ਉਸ ਤੋਂ ਕਿੰਨਾ ਵੱਡਾ ਪਰਕਾਸ਼ ਮਿਲ ਰਿਹਾ ਹੈ, ਉਸੇ ਤਰ੍ਹਾਂ ਗਾਂਧੀ ਜੀ ਦੇ ਬਾਰੇ ਵਿਚ ਵੀ ਸੋਚਿਆ ਜਾਵੇਗਾ। ਇਸ ਲਈ ਅਸੀਂ ਗੁਜਰਾਤੀਆਂ ਕੋਲੋਂ ਆਸ਼ਾ ਕਰਦੇ ਹਾਂ ਕਿ ਗਾਂਧੀ ਜੀ ਦੇ ਵਿਚਾਰਾਂ ਦਾ ਦਰਸ਼ਨ ਉਹਨਾ ਦੇ ਜੀਵਨ ਦੁਆਰਾ ਪਰਗਟ ਹੋਵੇ। ਵੈਸੇ ਅਸੀਂ ਖ਼ਾਸ ਕਿਸੇ ਲਈ ਕਦੀ ਕੁਝ ਕਹਿੰਦੇ ਨਹੀਂ। ਜਿਸ ਤਰ੍ਹਾਂ ਮੀਂਹ ਪੈਂਦਾ ਹੈ। ਉਸ ਤਰ੍ਹਾਂ ਹੀ ਅਸੀਂ ਵਰ੍ਹਦੇ ਜਾਂਦੇ ਹਾਂ। ਪਰ ਅਜ ਸਵਾਮੀ ਆਨੰਦ ਨੇ ਕਿਹਾ, ਇਸ ਲਈ ਗੁਜਰਾਤੀਆਂ ਵਾਸਤੇ ਖ਼ਾਸ ਗੱਲਾਂ ਕਹਿ ਦਿਤੀਆਂ।

ਝਰੀਆ, (ਮਾਨਭੂਮੀ)
੨੭-੧੨-੫੪

---

# ਭੂਦਾਨ ਚੜ੍ਹਦੀ ਕਲਾ 'ਚ

: ੧ :

## ਯੱਗ ਕਰਾਉਣ ਵਾਲੇ

ਵਿਨੋਬਾ ਨੇ ਇਕ ਦਿਨ ਪੜ੍ਹੇ ਲਿਖੇ ਆਦਮੀ ਨੂੰ ਕਿਹਾ,"ਕ੍ਰਿਪਾ ਕਰਕੇ ਮੈਨੂੰ ਸਟੇਸ਼ਨ ਤਕ ਜਾਣ ਲਈ ਰਸਤੇ ਦਾ ਇਕ ਨਕਸ਼ਾ ਖਿਚ ਦਿਓ।" ਉਸ ਸੱਜਨ ਨੇ ਰਾਹ ਜਾਂਦਿਆਂ ਉੱਤਰ ਦਿੱਤਾ-- "ਮੈਂ ਨਕਸ਼ਾ ਨਹੀਂ ਖਿਚ ਸਕਾਂਗਾ, ਕਿਉਂਕਿ ਮੈਂ ਭੂਗੋਲ ਦਾ ਪ੍ਰੋਫੈਸਰ ਨਹੀਂ ਹਾਂ, ਮੈਂ ਤਾਂ ਵਿਗਿਆਨ ਦਾ ਪ੍ਰੋਫੈਸਰ ਹਾਂ।"

ਅੱਜ ਗਿਆਨ ਦੇ ਇਸ ਕਦਰ ਟੁਕੜੇ ਹੋ ਗਏ ਹਨ ਕਿ ਵਿਗਿਆਨ ਪੜ੍ਹਾਉਣ ਵਾਲੇ ਆਦਮੀ ਨੂੰ ਆਪਣੇ ਘਰ ਤੋਂ ਸਟੇਸ਼ਨ ਤਕ ਦਾ ਨਕਸ਼ਾ ਖਿਚਣ ਜੋਗਾ ਵੀ ਭੂਗੋਲ ਗਿਆਨ ਨਹੀਂ ਹੈ। ਇਹ ਹੋਈ ਗਿਆਨ ਦੇ ਟੁਕੜੇ ਕਰਨ ਦੀ ਗਲ। ਪਰ ਅੱਜ ਤਾਂ ਮਨੁਖ ਦੇ ਵੀ ਟੁਕੜੇ ਹੋ ਗਏ ਹਨ। ਆਦਮੀ ਦੇ ਦਿਲ ਦਿਮਾਗ਼ ਅਤੇ ਹੱਥਾਂ ਦਾ ਅੱਜ ਇਕ ਦੂਜੇ ਨਾਲ ਸਬੰਧ ਨਹੀਂ ਰਿਹਾ। ਜਿਹੜਾ ਹੱਥ ਦਾ ਕੰਮ ਕਰਦਾ ਹੈ ਉਹ ਦਿਮਾਗ ਦਾ ਕੰਮ ਨਹੀਂ ਕਰ ਸਕਦਾ ਜੋ ਦਿਮਾਗ਼ ਦਾ ਕੰਮ ਕਰਦਾ ਹੈ, ਉਹ ਹੱਥ ਦਾ ਕੰਮ ਨਹੀਂ ਕਰ ਸਕਦਾ। ਹੱਥ ਜਾਂ ਦਿਮਾਗ਼ ਦਾ ਕੰਮ ਕਰਨ ਵਾਲੇ ਦਾ ਦਿਲ ਮਾਨੋ ਉਸ ਦੇ ਨਾਲ ਹੀ ਨਹੀਂ ਰਹਿੰਦਾ।

ਵਿਨੋਬਾ ਜਿਸ ਸਾਮਯਯੋਗੀ ਸਮਾਜ ਦੇ ਬਾਰੇ ਵਿਚ ਕਹਿੰਦੇ ਹਨ, ਉਹਦੇ ਵਿਚ ਦਿਲ, ਦਿਮਾਗ਼ ਅਤੇ ਹੱਥ ਦਾ ਸਬੰਧ ਸਾਬਤ ਰਹੇਗਾ। ਉਸ ਦੇ ਵਿਚ ਗਿਆਨ, ਕਰਮ ਅਤੇ ਭਗਤੀ ਮੇਲ ਹੋਵੇਗਾ। ਉਹਦੇ ਵਿਚ ਆਦਮੀ ਦੇ ਜੀਵਨ ਦੇ ਟੁਕੜੇ ਨਹੀਂ ਹੋਣਗੇ।

ਵਿਨੋਬਾ ਦਾ ਜੀਵਨ ਗਿਆਨ, ਕਰਮ ਅਤੇ ਭਗਤੀ ਦਾ ਤਿਰਵੇਣੀ-ਸੰਗਮ ਹੈ। ਇਨ੍ਹਾਂ ਤਿੰਨਾਂ ਦੇ ਤਾਲ ਮੇਲ ਨਾਲ ਹੀ ਸਾਮਯਯੋਗੀ ਵਿਨੋਬਾ ਨੇ ਸਾਨੂੰ ਭੂਦਾਨ-ਯੱਗ ਦਾ ਵਿਚਾਰ ਦਿੱਤਾ ਹੈ। ਇਸ ਵਾਸਤੇ ਇਸ ਯੱਗ ਦੀ ਬੁਨਿਆਦ ਸਮਝਣ ਲਈ ਸਾਨੂੰ ਵਿਨੋਬਾ ਦੇ ਜੀਵਨ ਦੇ ਮੁਖ ਵਿਚਾਰ ਅਤੇ ਉਨ੍ਹਾਂ ਦਾ ਆਚਰਨ, ਜਿਹੜਾ ਕਿ ਦੁਨੀਆਂ ਦੇ ਸਾਹਮਣੇ ਹੈ, ਉਸ ਨੂੰ ਸਮਝਣਾ ਜ਼ਰੂਰੀ ਹੈ।

ਵਿਨੋਬਾ ਨੇ ਗਿਆਨ ਯੋਗ ਦੀ ਜਿਹੜੀ ਸਾਧਨਾ ਕੀਤੀ ਹੈ, ਉਹ ਕੇਵਲ ਬੁੱਧੀ ਦੀ ਦ੍ਰਿਸ਼ਟੀ ਤੋਂ ਹੀ ਨਹੀਂ, ਧਰਮ ਨੂੰ ਜੀਵਨ ਵਿਚ ਬੁਧੀ ਪੂਰਵਕ ਉਤਾਰਨ ਦੀ ਦ੍ਰਿਸ਼ਟੀ ਤੋਂ ਕੀਤੀ ਹੈ। ਉਨ੍ਹਾਂ ਨੇ ਓਨੀ ਹੀ ਗਿਆਨ ਸਾਧਨਾ ਕੀਤੀ ਹੈ, ਜਿਨੀ ਧਰਮ ਨੂੰ ਜੀਵਨ ਵਿਚ ਲਿਆਉਣ ਲਈ ਜ਼ਰੂਰੀ ਹੈ। ਮਿਸਾਲ ਵਜੋਂ, ਵਿਨੋਬਾ ਇੱਕੀ ਭਾਸ਼ਾਵਾਂ ਜਾਣਦੇ ਹਨ।" ਅਜਿਹੀ ਮੋਹਰ ਲਗਾਉਣ ਲਈ ਉਨ੍ਹਾਂ ਨੇ ਇਹ ਸਾਰੀਆਂ ਭਾਸ਼ਾਵਾਂ ਨਹੀਂ ਸਿਖੀਆਂ ਹਨ। ਦੁਨੀਆਂ ਦੇ ਸਾਰੇ ਧਰਮਾਂ ਦੇ ਮੂਲ ਗ੍ਰੰਥਾਂ ਨੂੰ ਪੜ੍ਹਨ ਲਈ ਉਨ੍ਹਾਂ ਨੇ ਸੰਸਕ੍ਰਿਤ, ਪਾਲੀ, ਅਧਰਮਾਗਧੀ, ਅਰਬੀ, ਫ਼ਾਰਸੀ, ਲਾਤੀਨੀ ਆਦਿ ਭਾਸ਼ਾਵਾਂ ਸਿੱਖੀਆਂ ਹਨ। ਭਾਰਤ ਦੇ ਸਭ ਸੰਤਾਂ ਦੀ ਬਾਣੀ ਦਾ ਪ੍ਰਸ਼ਾਦ ਉਨ੍ਹਾਂ ਦੀ ਮੂਲ ਭਾਸ਼ਾ ਵਿਚ ਹੀ ਚਖਣ ਲਈ ਉਨ੍ਹਾਂ ਨੇ ਸਾਰੀਆਂ ਭਾਰਤੀ ਭਾਸ਼ਾਵਾਂ ਸਿੱਖੀਆਂ। ਦਖਣ ਦੀਆਂ ਤਾਮਿਲ, ਤਿਲਗੂ, ਮਲਾਇਲਮ ਅਤੇ ਕਨਾੜਾ ਲਿਪੀਆਂ ਵਿਚ ਵਰਨ ਮਾਲਾ ਦੇ ਤਖਤੇ ਵੇਖ ਕੇ ਨਹੀਂ ਸਿਖੇ। ਉਨ੍ਹਾਂ ਲਿਪੀਆਂ ਵਿਚ ਪ੍ਰਕਾਸ਼ਤ ਗੀਤਾ ਦੀਆਂ ਪੁਸਤਕਾਂ ਸਾਹਮਣੇ ਰਖਕੇ ਵਿਨੋਬਾ ਨੇ ਅਭਿਆਸ ਕੀਤਾ। "ਧਰਮਕਸ਼ੇਤਰੇ ਕੁਰੂ-ਕਸ਼ੇਤਰੇ" ਕਿਸ ਪ੍ਰਕਾਰ ਲਿਖਿਆ ਗਿਆ ਹੋਵੇਗਾ? ਉਸ ਸ਼ਲੋਕ ਦੇ ਇਕ ਇਕ ਵਰਣ ਪਛਾਣ ਕੇ ਲਿਪੀਆਂ ਦਾ ਗਿਆਨ ਪ੍ਰਾਪਤ ਕੀਤਾ।

ਵਿਗਿਆਨ ਅਤੇ ਇਤਹਾਸ ਵਿਨੋਬਾ ਦੇ ਪ੍ਰੀਯ ਵਿਸ਼ਯ ਹਨ। ਉਹ ਮਨਦੇ ਹਨ ਕਿ ਗਿਆਨ ਦੇ ਦੋ ਪੰਥ ਹਨ ਇਕ ਆਤਮ ਗਿਆਨ ਅਤੇ ਦੂਜਾ ਵਿਗਿਆਨ। ਇਨ੍ਹਾਂ ਦੋਵਾਂ ਦੇ ਬਿਨਾਂ ਗਿਆਨ ਸੰਪੂਰਨ ਹੀ ਨਹੀਂ

ਹੁੰਦਾ। ਗੀਤਾ ਦੇ ਬਾਅਦ ਗਣਿਤ ਮੈਨੂੰ ਸਭ ਨਾਲੋਂ ਜ਼ਿਆਦਾ ਪਿਆਰਾ ਹੈ," ਇਸ ਤਰ੍ਹਾਂ ਉਹ ਘੜੀ ਮੁੜੀ ਕਹਿੰਦੇ ਹਨ। ਵਿਨੋਬਾ ਨੂੰ ਜਦੋਂ ਬਚਪਨ ਵਿਚ ਸਿਰ ਦਰਦ ਹੁੰਦੀ ਸੀ, ਤਾਂ ਗਣਿਤ ਵਿਚ ਮਗਨ ਹੋ ਜਾਣ ਨਾਲ ਉਨ੍ਹਾਂ ਦਾ ਇਹ ਗਣਿਤ ਸਿਰ ਦਰਦ ਦੀ ਦਵਾਈ ਬਣ ਜਾਂਦਾ ਸੀ। ਵਡੀ ਉਮਰ ਵਿਚ ਉਹੋ ਗਣਿਤ ਅਧਿਆਤਮ ਵੀਚਾਰ ਸਮਝਾਉਣ ਦਾ ਸਾਧਨ ਬਣਿਆ। ਉਹ ਕਹਿੰਦੇ ਹਨ" ਕੰਮ ਘਟ ਹੋਵੇਗਾ, ਫਿਰ ਵੀ ਉਹਦਾ ਅਭਿਆਸ ਜੇ ਨਹੀਂ ਹੋਵੇਗਾ, ਤਾਂ ਘਟ ਕੰਮ ਵੀ ਜ਼ਿਆਦਾ ਹੋ ਜਾਏਗਾ। ਪਰ ਜੇ ਕੰਮ ਜ਼ਿਆਦਾ ਕੀਤਾ ਹੋਵੇ ਅਤੇ ਥੋੜਾ ਵੀ ਅਭਿਮਾਨ ਮਨ ਵਿਚ ਆਇਆ, ਤਾਂ ਉਸ ਦਾ ਮੁਲ ਘਟ ਜਾਏਗਾ। ਚਾਰ ਸੇਰ ਸੇਵਾ ਕੀਤੀ ਹੋਵੇ ਅਤੇ ਅਭਿਮਾਨ ਹੋਵੇ ਚਾਲੀ ਤਾਂ ਸੇਵਾ ਦਾ ਮੁਲ ਅੱਠ ਤੋਲੇ ਹੋ ਜਾਏਗਾ। ਪਰ ਬਿਨਾ ਅਭਿਮਾਨ ਕੀਤੀ ਇਕ ਤੋਲਾ ਸੇਵਾ ਵੀ ਅਨੰਤ ਤੋਲੇ ਹੋ ਜਾਏਗੀ।" ਭਾਵ ਕਿ ਸੇਵਾ ਦੀ ਸ਼ਕਤੀ ਅਨੰਤ ਹੋ ਜਾਵਗੀ । ਵਿਨੋਬਾ ਦੀ ਗਣਿਤ ਪ੍ਰੀਯਤਾ ਅੱਜ ਇਸ ਯੱਗ ਵਿਚ ਪੂਰੀ ਸਹਾਇਕ ਹੋਈ ਹੈ। ਦੇਸ਼ ਦੇ ਭੂਮੀ ਹੀਣਾ ਲਈ ਏਨੀ ਭੂਮੀ ਚਾਹੀਦੀ ਹੈ, ਓਨੀ ਭੂਮੀ ਲਈ ਏਨੇ ਦਾਨ-ਪੱਤਰ ਚਾਹੀਦੇ ਹਨ ਅਤੇ ਇਨ੍ਹਾਂ ਦਾਨ-ਪੱਤਰਾਂ ਦੇ ਲਿਆਉਣ ਲਈ ਏਨੇ ਕਰਮਚਾਰੀ ਚਾਹੀਦੇ ਹਨ। ਇਹ ਸਾਰਾ ਹਿਸਾਬ ਬਰਾਬਰ ਚਲਦਾ ਰਹਿੰਦਾ ਹੈ। ਇਸ ਪ੍ਰਕਾਰ ਵਿਨੋਬਾ ਦੇ ਗਿਆਨ-ਯੱਗ ਦਾ ਵਰਨਣ ਬਹੁਤ ਹੋ ਸਕਦਾ ਹੈ।

ਉਨ੍ਹਾਂ ਨੂੰ ਸੰਗੀਤ ਅਤੇ ਚਿਤਰਕਲਾ ਦਾ ਵੀ ਸ਼ੌਕ ਅਤੇ ਪਰਖ ਹੈ। ਇਹ ਸਾਰਾ ਗਿਆਨ ਹਾਸਲ ਕਰਨ ਵਿਚ ਵਿਨੋਬਾ ਨੂੰ ਇਕਾਗ੍ਰਤਾ ਤੋਂ ਬੜੀ ਮਦਦ ਮਿਲੀ ਹੈ। ਇਕਾਗ੍ਰਤਾ ਦੇ ਕਾਰਨ ਉਹ ਘੰਟਿਆਂ ਤਕ ਅਟੁਟ ਕਤਦੇ ਹਨ। ਜਦ ਪੜ੍ਹਦੇ ਹਨ ਤਾਂ ਬਹੁਤ ਦੇਰ ਤਕ ਉਨ੍ਹਾਂ ਨੂੰ ਪਤਾ ਵੀ

---

*ਈਸ਼ਾਵਾਸਯਵਤੀ, ਪੁਸਤਕ ਵਿਚ ਵਿਨੋਬਾ ਨੇ 'ਅਵਿਦਿਆ' ਸ਼ਬਦ ਦਾ ਅਰਥ ਕੀਤਾ ਹੈ, ਅਨਅਵਸ਼ਕ ਗਿਆਨ ਦਾ ਅਗਿਆਨ।

ਨਹੀਂ ਲਗਦਾ ਕਿ ਕੋਲ ਕੋਈ ਖੜਾ ਹੈ। ਇਕਗਾਰਤਾ ਦੇ ਸਮਾਨ ਹੀ
ਉਨ੍ਹਾਂ ਦੀ ਮਦਦ ਅਵਿਦਿਆ,ਨੇ ਵੀ ਕੀਤੀ ਹੈ।ਆਪ ਮਨਦੇ ਹਨ ਕਿ ਗਿਆਨ
ਲਈ।ਜਿਸ ਤਰ੍ਹਾਂ ਸਿਮਰਨ ਸ਼ਕਤੀ ਦੀ ਜ਼ਰੂਰਤ ਹੈ,ਉਸੇ ਤਰ੍ਹਾਂ ਉਨ੍ਹਾਂ ਚੀਜ਼ਾਂ ਨੂੰ
ਭੁਲਣ ਦੀ ਕਲਾ ਦੀ ਵੀ ਜ਼ਰੂਰਤ ਹੈ, ਜਿਹੜੀਆਂ ਕਿ ਸਾਧਨਾ ਦੇ ਲਈ
ਨਿਰਉਪਯੋਗੀ ਹਨ। ਉਨ੍ਹਾਂ ਦਾ ਸੰਗ੍ਰਹਿ ਕਿਉਂ ? ਇਸ ਕਲਾ ਤੇ ਵੀ ਉਨ੍ਹਾਂ
ਨੇ ਅਧਿਕਾਰ ਪਾਇਆ ਹੈ।

ਇਹ ਸਭ ਕਹਿਣ ਦਾ ਮਤਲਬ ਇਹ ਨਹੀਂ ਕਿ ਸਿਰਫ ਗਿਆਨ
ਹੀਹਨ। ਉਹ ਸਤਤ ਕਰਮਯੋਗੀ ਵੀ ਹਨ। ਉਨ੍ਹਾਂ ਦੇ ਕਰਮ ਯੋਗ ਦਾ
ਇਕ ਮੂਲਸੂਤਰ ਹੈ। "ਤੁਸੀਂ ਜੀਹਦੀ ਸੇਵਾ ਕਰਦੇ ਹੋ, ਉਹਦੇ ਵਰਗੇ ਹੀ
ਬਣੋ। ਮਾਂ ਜੇ ਬੱਚੇ ਨੂੰ ਚੁਕਣਾ ਚਾਹੁੰਦੀ ਹੈ, ਤਾਂ ਸਿਧੀ ਖੜੀ ਰਹਿ ਕੇ ਨਹੀਂ
ਚੁਕ ਸਕਦੀ। ਜੇ ਸੇਵਕ ਜਨਤਾ ਨੂੰ ਉੱਚਾ ਚੁਕਣਾ ਚਾਹੁੰਦਾ ਹੈ ਤਾਂ ਜਨਤਾ
ਨਾਲ–ਦਰਿਦਨਾਰਾਇਣ ਨਾਲ (ਗਰੀਬਾਂ ਨਾਲ) ਇਕ ਰਸ ਹੋਏ ਬਿਨਾ
ਵੈਸਾ ਨਹੀਂ ਕਰ ਸਕੇਗਾ।' ਏਸੇ ਸੂਤ ਵਿਚੋਂ ਵਿਨੋਬਾ ਦਾ ਗਿਆਨ ਯੋਗ
ਖੜਾ ਹੋਇਆ ਹੈ ਅਤੇ ਏਸੇ ਹੀ ਅਧਾਰ ਤੇ ਜੀਵਨ ਦੇ ਬੱਤੀ ਸਾਲ ਦੀ
ਗ੍ਰਾਮ ਸੇਵਾ ਖੜੀ ਹੈ। ਏਥੇ ਵਿਚਕਾਰੋਂ ਹੀ ਸਵਾਵ ਲੰਬਨ, ਰਿਸ਼ੀ ਖੇਤੀ
ਅਤੇ ਕਾਂਚਨ ਮੁਕਤ ਦੇ ਪਰਯੋਗ ਹੋਏ ਹਨ। ਉਨ੍ਹਾਂ ਨੇ ਸੋਚਿਆ–ਮੇਰੇ
ਘੇਰੇ ਘੇਰੇ ਸਭ ਨਾਲੋਂ ਗਰੀਬ ਕੌਣ ਹੈ ? ਚਰਖਾ ਕੱਤਕੇ ਰੋਟੀ ਕਮਾਉਣ
ਵਾਲੀਆਂ ਕੁਝ ਮੁਸਲਮਾਨ ਵਿਧਵਾਵਾਂ ਨਾਲ, ਆਸਨ ਤੋਂ ਜ਼ਰਾ ਵੀ
ਖਿਸਕੇ ਬਿਨਾ ਉਹ ਸਵੇਰ ਤੋਂ ਸ਼ਾਮ ਤਕ ਤਕਲੀ ਚਲਾਉਣ ਲਗ। ਤਕਲੀ
ਵਿਚ ਲੁਕੀਆਂ ਸਾਰੀਆਂ ਸ਼ਕਤੀਆਂ ਦਾ ਉਨ੍ਹਾਂ ਨੇ ਅਵਿਸ਼ਕਾਰ ਕੀਤਾ।
ਪਰ ਉਸ ਦਾ ਫਲਸਰੂਪ ਦਿਨ ਭਰ ਵਿਚ ਉਨ੍ਹਾਂ ਨੂੰ ਪੰਜ ਸਤ ਪੈਸੇ ਰੋਜ਼ੀ
ਮਿਲਦੀ ਸੀ। ਉਨ੍ਹਾਂ ਨੇ ਫੈਸਲਾ ਕੀਤਾ ਹੋਇਆ ਸੀ ਕਿ ਜੇ ਪੰਜ ਪੈਸੇ
ਕਮਾਵਾਂਗਾ, ਤਾਂ ਸਵਾ ਪੰਜ ਪੈਸੇ ਖਰਚ ਨਹੀਂ ਕਰਾਂਗਾ। ਰੋਟੀ ਅਤੇ ਲੂਣ
ਹੀ ਖਾਧਾ। ਸੁਕੀ ਰੋਟੀ ਅਤੇ ਸਾਗ ਖਾਧਾ, ਜਿਸ ਨਾਲ ਸਰੀਰ ਤਾਂ
ਪਤਲਾ ਹੋਇਆ। ਪਰ ਪ੍ਰਯੋਗ ਨਹੀਂ ਪਤਲਾ ਹੋਣ ਦਿੱਤਾ।

ਤਕਲੀ ਤੇ ਕੱਤਣ ਨਾਲ ਪੂਰੀ ਮਿਹਨਤ ਨਹੀਂ ਹੁੰਦੀ ਸੀ। ਫਿਰ ਸਭ ਨਾਲੋਂ ਜ਼ਿਆਦਾ ਮਿਹਨਤ ਕਰਨ ਵਾਲਿਆਂ ਦੇ ਨਾਲ ਕਿਵੇਂ ਰਲਿਆ ਜਾਵੇ, ਇਹ ਚਿੰਤਾ ਸ਼ੁਰੂ ਹੋਈ। ਜੇਲ੍ਹ ਵਿਚ ਉਨ੍ਹਾਂ ਨੂੰ ਇਸ ਦਾ ਮੌਕਾ ਮਿਲ ਗਿਆ। ਪੱਥਰ ਤੋੜਨ ਦਾ ਕੰਮ ਉਨ੍ਹਾਂ ਨੇ ਹੱਥਾਂ ਵਿਚ ਛਾਲੇ ਪੈਣ ਅਤੇ ਲਹੂ ਨਿਕਲਣ ਤਕ ਕੀਤਾ। ਇਕ ਘੰਟਾ ਨਹੀਂ ਦੋ ਘੰਟੇ ਨਹੀਂ, ਕਈ ਘੰਟਿਆਂ ਤੱਕ ਅਤੇ ਲਗਾਤਾਰ ਕਈ ਮਹੀਨਿਆਂ ਤਕ ਕੀਤਾ। ਉਸੇ ਤਰ੍ਹਾਂ ਸਭ ਤੋਂ ਨੀਚ ਮਨੇ ਜਾਣ ਵਾਲੇ ਭੰਗੀਆਂ ਦੇ ਨਾਲ ਉਹ ਆਪ ਭੰਗੀ ਬਣੇ, ਕਈ ਸਾਲਾਂ ਤਕ ਉਨ੍ਹਾਂ ਨੇ ਆਪ ਹੱਥਾਂ ਨਾਲ ਪਨਵਾਰ ਆਸ਼ਰਮ ਦੇ ਨੇੜੇ ਦੇ ਪਿੰਡ, ਸੁਰਗਾਵ, ਦੀ ਸਫਾਈ ਕੀਤੀ। ਕੰਮ ਨੂੰ ਹੀ ਉਨ੍ਹਾਂ ਨੇ ਪੂਜਾ ਮਨਿਆ।

ਹੱਥ ਅਤੇ ਦਿਮਾਗ਼ ਦੇ ਇਹੋ ਜਿਹੇ ਪੂਰਨ ਸੰਜੋਗ ਦੇ ਨਾਲ ਹਿਰਦਾ ਵੀਭਗਤ ਦ ਰੂਪ ਵਿਚ ਉਮਡ ਕੇ ਜਾ ਮਿਲਿਆ। ਭਗਤ ਤੋਂ ਭਾਵ ਤਿਲਕ; ਮਾਲਾ, ਆਰਤੀ, ਧੂਪ, ਦੀਪ ਨਹੀਂ। ਭਗਤ ਦਾ ਅਰਥ ਭੂਤਮਾਤਰ ਲਈ ਸਮੂਹਕ ਦ੍ਰਿਸ਼ਟੀ। ਫੁਲ ਦੀ ਖ਼ੁਸ਼ਬੋ ਵਿਚ ਤਾਂ ਈਸ਼ਵਰ ਹਰ ਇਕ ਨੂੰ ਦਿਖ ਸਕਦਾ ਹੈ, ਪਰ ਜਿਸ ਨੂੰ ਕੰਡੇ ਦੇ ਨੋਕੀਲੇ ਪਨ ਵਿਚ ਵੀ ਈਸ਼ਵਰ ਦਿਖੇ, ਉਹੋ ਹੀ ਸੱਚਾ ਭਗਤ ਹੈ। ਸੱਜਣ ਦੀ ਸੱਜਣਤਾ ਵਿਚ ਤਾਂ ਈਸ਼ਵਰ ਸਭ ਨੂੰ ਦਿਸ ਸਕਦਾ ਹੈ, ਪਰ ਦੁਰਜਨ ਦੀ ਦੁਰਜਨਤਾ ਵਿਚ ਵੀ ਜਿਸ ਨੂੰ ਈਸ਼ਵਰ ਦੀ ਇੱਛਾ ਪੂਰੀ ਹੁੰਦੀ ਹੋਈ ਵਿਖਾਈ ਦੇਵੇ, ਉਸ ਦੀ ਹੀ ਸਚੀ ਭਗਤੀ ਹੈ।

ਵਿਨੋਬਾ ਦੀ ਉੱਤਰ ਪ੍ਰਦੇਸ਼ ਯਾਤਰਾ ਚਾਲੂ ਸੀ। ਇਕ ਦਿਨ ਕੋਲ ਕੋਈ ਨਹੀਂ ਸੀ। ਸਾਰੇ ਭੋਜਨ ਲਈ ਗਏ ਸਨ। ਉਸ ਸਮੇਂ ਇਕ ਨੌਜਵਾਨ ਵਿਨੋਬਾ ਦੇ ਕੋਲ ਆਇਆ। ਤਿਊੜੀਆਂ ਚੜ੍ਹਾ ਕੇ ਬੋਲਿਆ "ਵਿਨੋਬਾ! ਟੁਕੜੇ ਹੋਣ ਦੇਣ ਨਾਲ ਗਾਂਧੀ ਜੀ ਦਾ ਜਿਹੜਾ ਹਾਲ ਹੋਇਆ ਉਹੋ ਹੀ ਹਾਲ ਤੁਹਾਡਾ ਵੀ ਹੋਣ ਵਾਲਾ ਹੈ। ਕਿਉਂਕਿ ਤੁਸੀਂ ਵੀ ਜ਼ਮੀਨ ਦੇ ਟੁਕੜੇ ਕਰਵਾ ਰਹੇ ਹੋ। ਅੱਜ ਤਾਂ ਮੈਂ ਤੁਹਾਡੇ ਕੋਲ ਪਹਿਲੀ ਅਤੇ

ਆਖਰੀ ਸੂਚਨਾ ਦੇਣ ਆਇਆ ਹਾਂ, ਪਰ ਹੁਣ ਤੁਹਾਡੀ ਜਾਨ ਖਤ
ਵਿਚ ਹੈ।

ਵਿਨੋਬਾ ਨੇ ਉਸ ਆਦਮੀ ਵਿਚ ਵੀ ਆਪਣੇ ਰਾਮ ਵੇਖੇ ਅਤੇ ਮ
ਹੀ ਮਨ ਵਿਚ ਉਸ ਨੂੰ ਪ੍ਰਣਾਮ ਕੀਤਾ। ਮੌਤ ਦੀ ਧਮਕੀ ਦੇਣ ਵਾ
ਆਦਮੀ ਵਿਚ ਵੀ ਜਿਸ ਨੂੰ ਆਪਣੇ ਰਾਮ ਦੇ ਦਰਸ਼ਨ ਹੋਣ, ਉਹ ਭਗ
ਜੋਗੀ ਕਿਹੋ ਜਿਹਾ ਹੋਵੇਗਾ ? ਇਸ ਪ੍ਰਕਾਰ ਵਿਨੋਬਾ ਦੇ ਜੀਵਨ ਵਿ
ਗਿਆਨ, ਕਰਮ ਅਤੇ ਭਗਤੀ ਦਾ ਤਿਰਵੇਣੀ ਸੰਗਮ ਹੋਇਆ ਹੈ
ਏਥੇ ਜੀਵਨ ਚਰਿਤ੍ਰ ਦੀਆਂ ਗੱਲਾਂ ਨਹੀਂ ਕਹਿਣੀਆਂ, ਕਿਉਂਕਿ ਚਰਿ
ਨਾਲੋਂ ਚਾਰਿਤ੍ਰਯ ਮਹਾਨ ਹੈ।

----

: ੨ :

# ਅੰਦੋਲਨ ਦਾ ਸਿਲਸਿਲੇਵਾਰ ਵਿਕਾਸ

ਭੂਮੀਦਾਨ ਯੱਗ ਸਾਮਯ ਜੋਗੀ ਵਿਨੋਬਾ ਦੀ ਜੀਵਨ ਤਪਸਿਆ ਦਾ ਫਲ ਹੈ। ਉਸ ਦੇ ਪਿਛੇ ਗਿਆਨ, ਕਰਮ ਅਤੇ ਭਗਤੀ ਦੀ ਸੰਸਕ੍ਰਿਤੀ ਹੈ। ਜ਼ਮਾਨੇ ਦੀ ਮੰਗ ਹੈ। ਉਸ ਦੇ ਵਿਚ ਦੁਨੀਆਂ ਨੇ ਮਾਨਵ ਤਥਾ ਮਾਨਵ-ਸਮਾਜ ਦੇ ਨਾਲ ਨਾਲ ਬਦਲਣ ਦਾ ਪਰੇਮ ਮਈ ਮਾਰਗ ਲਭਿਆ ਹੈ। ਅਜ ਜਦੋਂ ਕਿ ਬੱਚਾ ਬੱਚਾ 'ਭੂਦਾਨ ਜੱਗ' ਸਫਲ ਕਰਾਂਗੇ' ਦੇ ਨਾਅਰਿਆਂ ਨਾਲ ਆਸਮਾਨ ਨੂੰ ਗੂੰਜਾ ਦਿੰਦਾ ਹੈ, ਜਦੋਂ ਕਿ ਭੂਦਾਨ-ਯੱਗ ਦਾ ਨਾਟਕ ਆਪਣੀਆਂ ਅੱਖਾਂ ਨਾਲ ਵੇਖਣ ਲਈ ਦੁਨੀਆਂ ਦੇ ਹਰ ਕੋਨੇ ਤੋਂ ਬੱਚੇ ਬੁਢੇ, ਇਸਤਰੀ ਪੁਰਸ਼ਾਂ ਦਾ ਅਖੰਡ ਤਾਂਤਾ ਬਧਾ ਰਹਿੰਦਾ ਹੈ, ਤਦ ਭੂਦਾਨ ਯੱਗ ਦੇ ਵੱਖ ਵੱਖ ਪੱਖਾਂ ਦਾ ਪੂਰਨ ਦਰਸ਼ਨ ਕਰ ਲੈਣਾ ਅਤਿਅੰਤ ਜ਼ਰੂਰੀ ਹੈ।

ਸਵਰਾਜ ਦਾ ਸਵੇਰ ਸਾਰ ਭਾਰਤ ਵਰਸ਼ ਦੇ ਲਈ ਅਤਿਅੰਤ ਗੰਭੀਰ ਉਤਸ਼ਵ ਸੀ। ਸਾਡੀ ਲੋਕਧਾਨੀ ਦਿੱਲੀ ਵਿਚ ਜਦੋਂ ਸੁਤੰਤਰਤਾ ਸਮਾਰੋਹ ਦੀਆਂ ਰੋਸ਼ਨੀਆਂ ਬਲ ਰਹੀਆਂ ਸਨ, ਤਾਂ ਜਿਨ੍ਹਾਂ ਦੀ ਤਪਸਿਆ ਦੇ ਕਾਰਨ ਸਾਨੂੰ ਆਜ਼ਾਦੀ ਪਰਾਪਤ ਹੋਈ ਸੀ, ਉਹ ਰਾਸ਼ਟਰ-ਪਿਤਾ ਨਵਾਖਲੀ ਵਿਚ ਕੌਮੀ ਝਗੜਿਆਂ ਦੀ ਅੱਗ ਬੁਝਾਉਣ ਲਈ ਇਕਲੇ ਪਹੁੰਚ ਗਏ ਸਨ। ਦੇਸ਼ ਦੇ ਟੁਕੜੇ ਹੋਏ ਸਨ, ਲੱਖਾਂ ਭਾਰਤਵਾਸੀ ਟਬਰਾਂ ਨੂੰ ਨਾਲ ਲੈ ਕੇ ਅਤਿਅੰਤ ਦੁਖ ਨਾਲ ਦੁਬਾਰਾ ਵਸ ਰਹੇ ਸਨ। ਭਰਾ ਭਰਾ ਇਕ ਦੂਜੇ ਨੂੰ ਨਾਸ਼ ਕਰਨ ਵਿਚ ਲਗੇ ਹੋਏ ਸਨ। ਮਾਂ ਭੈਣਾਂ ਦੀ ਇੱਜ਼ਤ ਲੁਟੀ ਜਾ ਰਹੀ ਸੀ ਅਤੇ ਇਸੇ ਪਾਗਲਪਨ ਦੀ ਲਹਿਰ ਨੇ ਸਾਡੇ ਰਾਸ਼ਟਰ ਪਿਤਾ ਨੂੰ ਵੀ ਸਾਡੇ ਕੋਲੋਂ ਖੋਹ ਲਿਆ। ਮਾਨਵਤਾ ਦਾ ਚਿਰਾਗ਼ ਮਾਨੋ ਬੁਝ ਗਿਆ। ਚਾਰ ਚੁਫੇਰੇ ਹਨੇਰਾ ਹੀ ਛਾ ਗਿਆ। ਬਾਪੂ ਦਾ ਸਾਰਾ ਜੀਵਨ

ਇਕ ਪਰਕਾਰ ਨਾਲ ਅਤਿਅੰਤ ਦੁਖਾਂਤ ਨਾਟਕ ਜਿਹਾ ਨਜ਼ਰ ਆਉਣ ਲਗ ਪੈਂਦਾ ਹੈ। ਉਹਨਾਂ ਦੀ ਤਪਸਿਆ ਨਾਲ ਸਾਨੂੰ ਸਵਰਾਜ ਤਾਂ ਮਿਲਿਆ, ਪਰ ਉਸ ਦੇ ਵਿਚ ਬਾਪੂ ਦੀ ਕਲਪਨਾ ਦਾ ਸਵਰਾਜ ਨਜ਼ਰੀਂ ਨਹੀਂ ਪਿਆ। ਉਸ ਦੇ ਉਪਰ ਖੂਨ ਦੇ ਦਾਗ ਸਨ, ਅਵਿਸ਼ਵਾਸ਼ ਦੀ ਕਾਲਖ ਸੀ ਅਤੇ ਅਸਮਾਨਤਾ ਦ ਕਲੰਕ ਸੀ।

ਬਾਪੂ ਦੇ ਸਾਥੀਆਂ ਦੀ ਹਾਲਤ ਵੀ ਉਸ ਸਮੇਂ ਕੁਝ ਅਜੀਬ ਜਿਹੀ ਸੀ। ਉਹਨਾਂ ਦੇ ਕੁਝ ਬਹੁਤ ਨਿਕਟ ਵਰਤੀ ਸਾਥੀ ਤਾਕਤ ਦੀ ਵਾਗ ਡੋਰ ਸੰਭਾਲਣ ਵੱਲ ਮੁੜੇ, ਪਰ ਉਹਨ੍ਹਾਂ ਦੀ ਪੂਰੀ ਸ਼ਕਤੀ ਦੇਸ਼ ਦੇ ਸਾਹਮਣੇ ਖੜੀਆਂ ਵੱਡੀਆਂ ਸਮਸਿਆਵਾਂ ਨੂੰ ਕਿਸੇ ਕਦਰ ਥਪ ਕੇ ਰਖਣ ਵਿਚ ਹੀ ਖਤਮ ਹੋਣ ਲਗੀ। ਗਾਂਧੀ ਜੀ ਵਾਂਗ ਸਮਸਿਆਵਾਂ ਨੂੰ ਸੁਲਝਾਉਣ ਲਈ ਉਹਨਾਂ ਦੇ ਕੋਲ ਕੋਈ ਨਵਾਂ ਅਹਿੰਸਕ ਮਾਰਗ ਨਹੀਂ ਸੀ। ਉਸ ਲਈ ਉਨ੍ਹਾਂ ਨੇ ਉਨ੍ਹਾਂ ਹੀ ਪੁਰਾਣੇ ਤਰੀਕਿਆਂ—ਲਾਠੀ, ਜੇਹਲ, ਗੋਲੀ ਦੀ ਵਰਤੋਂ ਕੀਤੀ ਜੋ ਕਿ ਅੰਗਰੇਜ਼ੀ ਸਰਕਾਰ ਉਨ੍ਹਾਂ ਦੇ ਖਿਲਾਫ ਕਰਦੀ ਆਈ ਸੀ।

ਗਾਂਧੀ ਜੀ ਦੇ ਖਿਆਲਾਂ ਦੇ ਕੁਝ ਲੋਕ ਆਪਣੇ ਸਰਕਾਰੀ ਸਾਥੀਆਂ ਦੀ ਨੁਕਤਾਚੀਨੀ ਕਰਨ ਲਗੇ ਸਨ ਅਤੇ ਏਸੇ ਚੀਜ਼ ਦੇ ਸੁਫਨੇ ਵੇਖਦੇ ਰਹਿੰਦੇ ਸਨ ਕਿ ਸਰਕਾਰ ਵਿਚ ਅਸੀਂ ਹੁੰਦੇ ਤਾਂ ਕੀ ਕਰਦੇ ? ਪਰ ਉਨ੍ਹਾਂ ਦੇ ਕੋਲ ਵੀ ਜਨਤਾ ਦੇ ਲਈ ਜ਼ਿਆਦਾ ਪੁਰਸ਼ਾਰਥ ਦੀ ਪ੍ਰੇਰਨਾ ਦੇਣ ਵਾਲਾ ਕੋਈ ਕੰਮ ਨਹੀਂ ਸੀ। ਗਾਂਧੀ ਜੀ ਦੇ ਓਹ ਸੇਵਕ, ਜਿਹੜੇ ਆਪਣੇ ਆਪ ਨੂੰ ਰਚਨਾਤਮਕ ਕਰਮਚਾਰੀ ਕਹਿੰਦੇ ਹਨ ਆਪੋ ਆਪਣੀ ਸੰਸਥਾ ਖੋਲ੍ਹੀ ਬੈਠੇ ਸਨ, ਉਨ੍ਹਾਂ ਵਿਚੋਂ ਕੁਝ ਨੂੰ ਆਪਣੇ ਮੌਜੂਦਾ ਕੰਮ ਵਿਚ ਅਸੰਤੋਸ਼ ਸੀ, ਪਰ ਉਨ੍ਹਾਂ ਨੂੰ ਅਗੇ ਦਾ ਮਾਰਗ ਸੁਝ ਨਹੀਂ ਰਿਹਾ ਸੀ। ਕੁਝ ਰਚਨਾਤਮਕ ਕਰਮਚਾਰੀਆਂ ਨੂੰ ਆਪਣੇ ਕੰਮ ਵਿਚ ਸੰਤੋਸ਼ ਵੀ ਸੀ, ਪਰ ਉਸ ਦੇ ਨਾਲ ਦੇਸ਼ ਦੀ ਤਾਕਤ ਵਧਦੀ ਹੋਈ ਨਜ਼ਰ ਨਹੀਂ ਆਉਂਦੀ ਸੀ।

ਦੇਸ਼ ਜਦੋਂ ਇਸ ਸਸ਼ੋ-ਪੰਜ ਦੀ ਹਾਲਤ ਵਿਚ ਸੀ, ਤਦ ਵਿਨੋਬਾ ਆਪਣੇ ਪਰੰਧਾਨ ਦੇ ਆਸ਼ਰਮ ਵਿਚ ਕਾਂਚਨ ਮੁਕਤ ਅਤੇ ਰਿਸ਼ੀ ਖੇਤੀ ਦੇ ਪਰਯੋਗ ਕਰ ਰਹੇ ਸਨ। ਉਨ੍ਹਾਂ ਨੇ ਏਨਾਂ ਤਾਂ ਵੇਖ ਲਿਆ ਸੀ ਕਿ ਦੇਸ਼ ਦੀਆਂ ਸਾਰੀਆਂ ਸਮੱਸਿਆਵਾਂ ਦਾ ਮੁਢ ਅਸਮਾਨਤਾ ਹੈ, ਅਸਮਾਨਤਾ ਦੀਆਂ ਜੜ੍ਹਾਂ ਨੂੰ ਵਢਣ ਲਈ ਆਪਣੀ ਛੋਟੀ ਜਿਹੀ ਪਰਯੋਗਸ਼ਾਲਾ ਵਿਚ ਪਰਯੋਗ ਕਰਨਾ ਕਾਫ਼ੀ ਨਹੀਂ ਸੀ। ਉਹ ਨੂੰ ਸਮੂਹਕ ਰੂਪ ਵਿਚ ਦੇਸ-ਵਿਆਪੀ ਪਰਯੋਗਸ਼ਾਲਾ ਵਿਚ ਚਲਾਉਣਾ ਜ਼ਰੂਰੀ ਸੀ। ਇਤਿਹਾਸ ਦੀ ਦ੍ਰਿਸ਼ਟੀ ਨਾਲ ਦੇਸ਼ ਦੇ ਸਾਹਮਣੇ ਮੂਲ ਸਵਾਲ ਇਹ ਸੀ ਕਿ ਗਾਂਧੀ ਜੀ ਦੇ ਅਹਿੰਸਾ ਦੇ ਜਿਸ ਮੰਤਰ ਨੇ ਦੇਸ਼ ਨੂੰ ਨਵਜੀਵਨ ਦਿਤਾ, ਚੇਤਨਾ ਦਿੱਤੀ ਅਤੇ ਸੁਤੰਤਰਤਾ ਪਰਾਪਤੀ ਵਿਚ ਵੱਡਾ ਹਿੱਸਾ ਲਿਆ, ਉਹ ਅਹਿੰਸਾ ਦਾ ਮੰਤਰ ਕੀ ਗਾਂਧੀ ਜੀ ਦੇ ਸਰੀਰ ਦੇ ਨਾਲ ਹੀ ਅਲੋਪ ਹੋ ਗਿਆ? ਜਿਸ ਅਹਿੰਸਾ ਨੂੰ ਬੁਧ, ਮਹਾਂਵੀਰ, ਈਸਾ ਮਸੀਹ ਆਦਿ ਸੰਤ ਮਹਾਤਮਾਵਾਂ ਨੇ ਆਪਣੀ ਤਪੱਸਿਆ ਨਾਲ ਵਿਅਕਤੀਗਤ ਜੀਵਨ ਵਿਚ ਸਫਲ ਕੀਤਾ, ਰਾਜਨੀਤੀ ਦੇ ਖੇਤਰ ਵਿਚ ਜਿਸ ਦਾ ਪਰਵੇਸ਼ ਗਾਂਧੀ ਜੀ ਨੇ ਕਰਵਾਇਆ, ਉਹ ਅਹਿੰਸਾ ਕੀ ਏਨੀ ਦੂਰ ਆ ਕੇ ਰੁਕ ਜਾਵੇਗੀ? ਸਰਵ ਮਾਨਵ-ਜੀਵਨ ਨਾਲ ਸਬੰਧ ਰਖਣ ਵਾਲੇ ਇਸ ਮੂਲ ਭੂਤ ਪ੍ਰਸ਼ਨ ਦੇ ਉੱਤਰ ਦੀ ਖੋਜ ਵਿਚ ਵਿਨੋਬਾ ਲਗੇ ਹੋਏ ਸਨ। ਭੂ-ਦਾਨ ਯੱਗ ਵਿਚ ਉਨ੍ਹਾਂ ਨੂੰ ਇਸ ਪ੍ਰਸ਼ਨ ਦਾ ਉੱਤਰ ਮਿਲ ਗਿਆ। ਇਸੇ ਲਈ ਵਿਨੋਬਾ ਨੇ ਤਲੰਗਾਨਾ ਦੇ ਉਸ ਪਰਸੰਗ ਨੂੰ, ਜਿਥੋਂ ਕਿ ਭੂ-ਦਾਨ ਯੱਗ ਦਾ ਆਰੰਭ ਹੋਇਆ, "ਅਹਿੰਸਾ ਦਾ ਸਾਖਿਆਤਕਾਰ ਆਖਿਆ।"

ਪੋਚਮਪੱਲੀ! ਹੈਦਰਾਬਾਦ ਦੇ ਤਲੰਗਾਨਾ ਵਿਭਾਗ ਦੇ ਇਸ ਛੋਟੇ ਜਿਹੇ ਪਿੰਡ ਨੂੰ ੧੭-੪-੧੯੫੧ ਤੋਂ ਪਹਿਲਾਂ ਬਾਹਰ ਦਾ ਕੋਈ ਆਦਮੀ ਜਾਣਦਾ ਵੀ ਨਹੀਂ ਸੀ। ਉਸ ਪਰਦੇਸ਼ ਵਿਚ ਚਾਰੇ ਬੰਨੇ ਡਰ ਛਾਇਆ ਸੀ, ਦਿਨ ਵਿਚ ਸਰਕਾਰੀ ਅਫ਼ਸਰਾਂ ਦਾ, ਅਤੇ ਰਾਤ ਨੂੰ ਸਾਮਵਾਦੀਆਂ ਦਾ। ਵਿਨੋਬਾ ਸ਼ਿਵਰਾਮਪਲੀ ਦੇ ਸਰਵੋਦਯ-ਸਮੇਲਨ ਦੇ ਬਾਅਦ ਪੈਦਲ ਵਾਰਧਾ

ਮੁੜਦ ਹੋਏ ਤਿਲੰਗਾਨਾ ਅਪੜੇ। ਇਥੇ ਪੁਲੀਸ ਵੀ ਭਰੀ ਬੰਦੂਕ ਨਾਲ ਜਾਂਦੀ ਸੀ, ਉਥੇ ਰਾਮ ਨਾਮ ਦੇ ਸਿਵਾ ਉਨ੍ਹਾਂ ਦਾ ਕੋਈ ਰਖਸ਼ਕ ਨਹੀਂ ਸੀ। ਘਰ ਘਰ ਜਾ ਕੇ ਜਨਤਾ ਨੂੰ ਕਾਇਰਤਾ ਛਡ ਕੇ ਪਰੇਮ-ਭਾਵ ਵਧਾਉਣ ਦੀ ਉਨ੍ਹਾਂ ਨੇ ਸਿਖਿਆ ਦਿਤੀ।

ਦੁਪਹਿਰ ਨੂੰ ਹਰੀਜਨਾਂ ਦੀ ਇਕ ਸਭਾ ਸੀ। ਵਿਨੋਬਾ ਜਿਹੜੇ ਪਿੰਡ ਵਿਚ ਜਾਂਦੇ, ਉਥੋਂ ਅਜਿਹੀਆਂ ਸਭਾਵਾਂ ਹੋਇਆ ਕਰਦੀਆਂ। ਆਪ ਨੇ ਪਿੰਡ ਦੇ ਉਨ੍ਹਾਂ ਗਰੀਬਾਂ ਤੋਂ ਉਨ੍ਹਾਂ ਦਾ ਦੁਖ ਸੁਖ ਪੁਛਿਆ ਅਤੇ ਉਨ੍ਹਾਂ ਦੀਆਂ ਮੰਗਾਂ ਪੁਛੀਆਂ। ਉਹ ਜ਼ਮੀਨ ਦੇ ਭੁਖੇ ਸਨ। ਉਹਨਾਂ ਗ਼ਰੀਬਾਂ ਨੇ ੮੦ ਏਕੜ ਜ਼ਮੀਨ ਦੀ ਮੰਗ ਕਰਦਿਆਂ ਹੋਇਆ ਆਖਿਆ--"ਸਾਨੂੰ ਏਨੀ ਜ਼ਮੀਨ ਮਿਲ ਜਾਵੇ ਤਾਂ ਸਾਡੀ ਲੋੜ ਪੂਰੀ ਹੋ ਸਕਦੀ ਹੈ।" ਵਿਨੋਬਾ ਨੇ ਕਿਹਾ--"ਠੀਕ ਹੈ, ਅਸੀਂ ਤੁਹਾਨੂੰ ਜ਼ਮੀਨ ਦਵਾਉਣ ਦੀ ਕੋਸ਼ਿਸ਼ ਕਰਾਂਗੇ।" ਇਹ ਕੋਸ਼ਿਸ਼ ਸਰਕਾਰ ਦੇ ਕੋਲ ਜਾ ਕੇ ਹੀ ਕਰਨ ਦੀ ਕਲਪਨਾ ਪਹਿਲਾਂ ਉਨ੍ਹਾਂ ਦੇ ਮਨ ਵਿਚ ਆਈ। ਪਰ ਉਨ੍ਹਾਂ ਨੇ ਸੋਚਿਆ, ਇਥੋਂ ਪਿੰਡ ਵਾਲਿਆਂ ਤੋਂ ਵੀ ਪੁਛ ਲਈਏ ਅਤੇ ਉਸੇ ਸਭਾ ਵਿਚ ਪੁਛਿਆ ਕਿ "ਕੀ ਇਸ ਪਿੰਡ ਵਿਚੋਂ ਕੋਈ ਗ਼ਰੀਬਾਂ ਨੂੰ ਜ਼ਮੀਨ ਦੇਵੇਗਾ?" ਵਿਨੋਬਾ ਦਾ ਪੁਛਣਾ ਹੀ ਸੀ ਕਿ ਇਕ ਵੀਰ ਰਾਮ ਚੰਦਰ ਰੇਡੀ, ਉਠ ਖੜੇ ਹੋਏ ਅਤੇ ਉਨ੍ਹਾਂ ਨੇ ਆਖਿਆ--"ਮੇਰੇ ਪਿਤਾ ਜੀ ਨੇ ਕੁਝ ਜ਼ਮੀਨ ਦਾਨ ਕਰਨ ਲਈ ਵਖਰੀ ਕਢੀ ਹੈ। ਉਹ ਮੈਂ ਦੇਣਾ ਚਾਹੁੰਦਾ ਹਾਂ।" ਉਨ੍ਹਾਂ ਦੇ ਮੂੰਹੋਂ ਈਸ਼ਵਰ ਬੋਲ ਉਠਿਆ। ਵਿਨੋਬਾ ਨੇ ਇਸ ਗੱਲ ਨੂੰ ਫੜ ਲਿਆ! ਭਗਵਾਨ ਨੇ ਸੰਕੇਤ ਕਰਨਾ ਸੀ, ਇਹ ਆਪਣੇ ਮਨ ਵਿਚ ਅਨੁਭਵ ਕੀਤਾ। ਜੇ ਉਹ ਸੰਕੇਤ ਵਿਨੋਬਾ ਨਾ ਫੜਦੇ, ਤਾਂ ਅਹਿੰਸਕ ਇਨਕਲਾਬ ਦੇ ਸਮੂਹਿਕ ਅਵਿਸ਼ਕਾਰ ਦਾ ਇਹ ਨਵਾਂ ਅਧਿਆਇ ਸ਼ਾਇਦ ਹੀ ਲਿਖਿਆ ਜਾਂਦਾ। ਇਹੋ ਹੀ ਭੂਦਾਨ-ਯੱਗ ਦੀ ਗੰਗੋਤਰੀ ਹੈ।

ਸੁਤੰਤਰਤਾ ਪਰਾਪਤੀ ਦੇ ਬਾਅਦ ਕੁਝ ਕੁਝ ਪੀੜਤਾਂ ਨੂੰ ਸਰਕਾਰ ਤੋਂ ਜ਼ਮੀਨ ਦਿਵਾਉਣ ਵਿਚ ਜਿੰਨੀ ਕਠਨਾਈ ਹੋਈ ਹੈ, ਇਹਦਾ ਅਨੁਭਵ

ਖੁਦ ਉਨ੍ਹਾਂ ਨੂੰ ਸੀ। ਇਸ ਲਈ ਉਨ੍ਹਾਂ ਨੇ ਪੋਚਮਪਲੀ ਵਿਚ ਜਨਤਾ ਤੋਂ ਹੀ ਜ਼ਮੀਨ ਦੀ ਮੰਗ ਕੀਤੀ।

ਘਟਨਾ ਇੰਜ ਤਾਂ ਛੋਟੀ ਜਿਹੀ ਸੀ। ਪਰ ਵਿਨੋਬਾ ਨੇ ਉਸ ਵਿਚ ਈਸ਼ਵਰ ਦਾ ਸੰਕੇਤ ਵੇਖਿਆ। ਅਜ ਤਕ ਮੰਦਰਾਂ, ਸਕੂਲਾਂ ਜਾਂ ਹੋਰ ਆਮ ਭਲਾਈ ਦੇ ਕੰਮਾਂ ਲਈ ਜ਼ਮੀਨਾਂ ਮੰਗੀਆਂ ਗਈਆਂ ਸਨ। ਪਰ ਗ਼ਰੀਬਾਂ ਲਈ ਜ਼ਮੀਨ ਮੰਗਣ ਦਾ,ਦੇਸ਼ ਦੀ ਭੂਮੀ-ਸਮਸਿਆ ਦਾਨ ਮੰਗ ਕੇ ਸੁਲਝਾਉਣ ਦਾ ਇਹ ਹੌਸਲਾ ਨਵਾਂ ਹੀ ਸੀ। ਪਰ ਭਗਵਾਨ ਦਾ ਸੰਕੇਤ ਮਿਲ ਚੁਕਿਆ ਸੀ। ਵਿਨੋਬਾ ਜੇ ਮੰਗਣ ਤੋਂ ਝਿਜਕਦੇ ਤਾਂ ਆਪਣੇ ਆਪ ਨੂੰ ਕਾਇਰ ਸਮਝਦੇ। ਉਨ੍ਹਾਂ ਨੇ ਮੰਗਿਆ ਅਤੇ ਜ਼ਮੀਨਾਂ ਮਿਲੀਆਂ। ਮਾਨੋ ਚਮਤਕਾਰ ਹੀ ਹੋਇਆ। ਸਾਲਾਂ ਤੋਂ ਲੜਨ ਵਾਲੇ ਭਰਾ ਇਕ ਦੂਜੇ ਨੂੰ ਗੱਲ ਲਗ ਕੇ ਮਿਲੇ। ਧਰਤੀ ਦੇ ਲਾਲਾਂ ਨੇ ਸਦੀਆਂ ਦੇ ਬਾਅਦ ਆਪਣੀ ਮਾਂ ਵਸੁੰਧਰਾਂ ਨੂੰ ਮਾਂ ਕਹਿਣ ਦਾ ਅਧਿਕਾਰ ਪ੍ਰਾਪਤ ਕੀਤਾ। ਪੋਚਮਪਲੀ ਤੋਂ ਸੇਵਾ ਗ੍ਰਾਮ ਪਹੁੰਚਣ ਤਕ, ਦੋ ਮਹੀਨਿਆਂ ਵਿਚ, ਵਿਨੋਬਾ ਨੂੰ ਬਾਰਾਂ ਹਜ਼ਾਰ ਏਕੜ ਭੂਮੀ ਦਾਨ ਵਿਚ ਮਿਲ ਚੁਕੀ ਸੀ!

ਲੋਕਾਂ ਨੇ ਕਿਹਾ ਕਿ ਤਲੰਗਾਨਾ ਵਿਚ ਜ਼ਮੀਨ ਮਿਲ ਸਕਦੀ ਸੀ, ਕਿਉਂਕਿ ਲੋਕ ਹਿੰਸਕ ਲੋਕਾਂ ਤੋਂ ਭੈ ਭੀਤ ਹੋ ਗਏ ਸਨ। ਜ਼ਮੀਨ ਆਪਣੇ ਹੱਥ ਵਿਚ ਰਹੇਗੀ, ਜਾਂ ਨਹੀਂ, ਇਹ ਉਹ ਜਾਣਦੇ ਹੀ ਨਹੀਂ ਸਨ, ਇਸ ਲਈ ਉਨ੍ਹਾਂ ਨੇ ਵਿਨੋਬਾ ਨੂੰ ਜ਼ਮੀਨ ਦੇ ਦਿਤੀ। ਜਾਂਦੇ ਧਨ ਦਾ ਦਾਨ ਦੇ ਦਿਤਾ।

ਵਿਨੋਬਾ ਨੇ ਇਸ ਹਮਲੇ ਦਾ ਉੱਤਰ ਮੂੰਹ ਬੋਲ ਕੇ ਨਹੀਂ ਦਿਤਾ। ਉਨ੍ਹਾਂ ਦੀ ਉੱਤਰੀ ਭਾਰਤ ਦੀ ਯਾਤਰਾ ਨੇ ਹੀ ਇਸ ਦਾ ਉੱਤਰ ਦੇ ਦਿਤਾ। ਪੰਜ ਸਾਲਾ ਯੋਜਨਾ ਦੇ ਬਾਰੇ ਵਿਚ ਸਲਾਹ ਦੇਣ ਲਈ ਪੰਡਤ ਨਹਿਰੂ ਨੇ ਵਿਨੋਬਾ ਨੂੰ ਦਿੱਲੀ ਬੁਲਾਇਆ। ੧੨ ਸਤੰਬਰ, ੫੧ ਨੂੰ ਉਹਨਾਂ ਨੇ ਪਵਾਨਰ ਤੋਂ ਪਦ ਯਾਤਰਾ ਆਰੰਭ ਕੀਤੀ। ਜਿਥੇ ਲੋਕਾਂ ਵਿਚ ਸਾਮਯਵਾਦ ਦੇ ਡਰ ਦਾ ਸਵਾਲ ਨਹੀਂ ਸੀ ਜਿਥੇ ਅਸਮਾਨਤਾ

ਸੀ, ਪਰ ਹਿੰਸਾ ਦਾ ਨਾਂ ਨਹੀਂ ਸੀ, ਉਨ੍ਹਾਂ ਮਧਯ ਪ੍ਰਦੇਸ਼, ਰਾਜਸਥਾਨ, ਉੱਤਰ ਪ੍ਰਦੇਸ਼ ਅਤੇ ਦਿੱਲੀ ਦੇ ਪਿੰਡਾਂ ਤੋਂ ਵਿਨੋਬਾ ਨੂੰ ਦੋ ਮਹੀਨੇ ਵਿਚ ਅਠਾਰਾਂ ਹਜ਼ਾਰ ਏਕੜ ਜ਼ਮੀਨ ਮਿਲੀ। ਦੇਸ਼ ਨੇ ਇਹ ਸਿਧ ਕਰ ਦਿਤਾ ਕਿ ਉਨ੍ਹਾਂ ਨੂੰ "ਸਰਵੋਦਯ ਤੋਂ ਪਹਿਲਾਂ ਸਰਵਨਾਸ਼" ਦਾ ਰਸਤਾ ਨਹੀਂ ਚਾਹੀਦਾ। ਬੁਧ, ਮਹਾਂਵੀਰ ਅਤੇ ਗਾਂਧੀ ਨੇ ਜਿਹੜਾ ਅਹਿੰਸਾ ਦਾ ਦੀਪ ਭਾਰਤੀ ਜਨਤਾ ਦੇ ਹਿਰਦਯ ਵਿਚ ਜਲਾਇਆ ਸੀ, ਉਹ ਅਜੇ ਬੁਝਿਆ ਨਹੀਂ ਸੀ। ਉਸ ਨੂੰ ਲੋੜ ਸੀ, ਅੰਦਰ ਬਹਿਕੇ ਹਿਰਦਯ ਵਾਸੀ ਭਗਵਾਨ ਨੂੰ ਜਗਾਣ ਵਾਲੇ ਭਗਤ ਦੀ। ਵਿਨੋਬਾ ਦੀ ਪਵਿੱਤਰ ਬਾਣੀ ਨੇ ਭਾਰਤੀ ਆਤਮਾ ਨੂੰ ਜਗਾ ਦਿਤਾ।

੨ ਅਕਤੂਬਰ, ੫੧ ਦੇ ਦਿਨ ਵਿਨੋਬਾ ਮਧਯ ਪ੍ਰਦੇਸ਼ ਦੇ ਸਾਗਰ ਸ਼ਹਿਰ ਵਿਚ ਅਪੜੇ। ਉਥੇ ਮਧਯ ਪ੍ਰਦੇਸ਼ ਦੇ ਕਰਮਚਾਰੀਆਂ ਦਾ ਇਕ ਸੰਮੇਲਨ ਹੋਇਆ। ਭੂਦਾਨ-ਯੱਗ ਦੇ ਇਤਿਹਾਸ ਵਿਚ ਇਸ ਸੰਮੇਲਨ ਦਾ ਇਕ ਖਾਸ ਸਥਾਨ ਹੈ। ਏਸੇ ਸੰਮੇਲਨ ਵਿਚ ਵਿਨੋਬਾ ਨੇ ਦੇਸ਼ ਦੇ ਸਾਹਮਣੇ ਪੰਜ ਕਰੋੜ ਏਕੜ ਜ਼ਮੀਨ ਦੀ ਪ੍ਰਾਪਤੀ ਦਾ ਆਪਣਾ ਵੀਚਾਰ ਰਖਿਆ। ਲੋਕ ਹੱਕੇ ਬੱਕੇ ਜਿਹੇ ਰਹਿ ਗਏ। ਜਿਨ੍ਹਾਂ ਨੇ ਇਹ ਗਿਣਤੀ ਅਖਬਾਰਾਂ ਵਿਚ ਪੜ੍ਹੀ ਉਨ੍ਹਾਂ ਵਿਚੋਂ ਕੁਝ ਨੇ ਤਾਂ ਇਹ ਸਮਝਿਆ ਕਿ ਗ਼ਲਤੀ ਨਾਲ ਦੋ ਸਿਫਰੇ ਵਾਧੂ ਛਪ ਗਏ ਹਨ। ਵਿਨੋਬਾ ਨੂੰ ਉਦੋਂ ਤਕ ਸਾਰੀ ਪੰਜ ਹਜ਼ਾਰ ਏਕੜ ਜ਼ਮੀਨ ਵੀ ਨਹੀਂ ਮਿਲ ਸਕੀ ਸੀ, ਪਰ ਉਨ੍ਹਾਂ ਦੀ ਮੰਗ ਪੰਜ ਕਰੋੜ ਏਕੜ ਤਕ ਪਹੁੰਚ ਗਈ। ਗਣਿਤੀ ਵਿਨੋਬਾ ਨੇ ਤਾਂ ਆਪਣਾ ਗਣਿਤ ਤਲੰਗਾਨਾ ਵਿਚ ਹੀ ਕਰ ਰਖਿਆ ਸੀ। ਦੇਸ਼ ਦੇ ਸਤ ਅਠ ਕਰੋੜ ਭੂਮੀ ਹੀਨਾਂ ਨੂੰ ਕੰਮ ਦੇਣ ਲਈ ਘਟ ਤੋਂ ਘਟ ਪੰਜ ਕਰੋੜ ਏਕੜ ਜ਼ਮੀਨ ਤਾਂ ਚਾਹੀਦੀ ਹੀ ਹੈ। ਭੂਦਾਨ-ਯੱਗ ਕੁਝ ਲੋਕਾਂ ਲਈ ਭਿਛਿਆ ਮੰਗਣ ਦਾ ਕੰਮ ਨਹੀਂ ਹੈ, ਸਗੋਂ ਇਹ ਤਾਂ ਦੇਸ਼ ਦੇ ਭੂਮੀ ਹੀਨਾਂ ਦੇ ਸੰਪੂਰਨ ਗੁਜ਼ਾਰੇ ਲਈ ਕਾਫ਼ੀ ਜ਼ਮੀਨ ਪ੍ਰਾਪਤ ਕਰਨ ਦਾ ਇਨਕਲਾਬੀ ਅੰਦੋਲਨ ਹੈ, ਇਹ ਸਾਬਤ ਕਰਨਾ ਸੀ। ਇਸ ਲਈ ਪੰਜ

ਕਰੋੜ ਏਕੜ ਤੋਂ ਘਟ ਮੰਗ ਹੋ ਹੀ ਨਹੀਂ ਸਕਦੀ ਸੀ। ਕੋਈ ਕਹਿ ਸਕਦਾ ਹੈ ਕਿ ਅਜੇ ਵਿਨੋਬਾ ਨੂੰ ਤਾਂ ਜ਼ਮੀਨ ਬਹੁਤ ਥੋੜੀ ਮਿਲੀ ਸੀ, ਏਨੀ ਵਧੇਰੇ ਜ਼ਮੀਨ ਮੰਗਣ ਦਾ ਹੌਂਸਲਾ ਕਿਉਂ ਕੀਤਾ ? ਗਲ ਇਹ ਹੈ ਕਿ ਜੀਹਨੇ ਸ਼ੁਰੂ ਵਿਚ ਹੀ ਈਸ਼ਵਰ ਦਾ ਸਹਾਰਾ ਸਮਝ ਕੇ ਮੰਗਿਆ ਸੀ, ਉਹਦੇ ਲਈ ਹਿਚਕਚਾਹਟ ਦਾ ਸਵਾਲ ਹੀ ਨਹੀਂ ਉਠਦਾ ਹੈ । ਵਿਨੋਬਾ ਤਾਂ ਕਹਿੰਦੇ ਸਨ ਕਿ ਜਿਹੜਾ ਈਸ਼ਵਰ ਬਾਲਕ ਨੂੰ ਭੁਖ ਦਿੰਦਾ ਹੈ, ਉਹ ਮਾਂ ਨੂੰ ਦੁਧ ਵੀ ਦਿੰਦਾ ਹੈ, ਜੀਹਨੇ ਮੈਨੂੰ ਮੰਗਣ ਦੀ ਪ੍ਰੇਰਨਾ ਦਿੱਤੀ, ਉਹੋ ਹੀ ਲੋਕਾਂ ਨੂੰ ਦੇਣ ਦੀ ਪ੍ਰੇਰਨਾ ਵੀ ਦੇਵੇਗਾ । ਰਵੀ ਬਾਬੂ ਦੇ ਨਾਲ ਮਾਨੋਂ ਉਨ੍ਹਾਂ ਨੇ ਇਹ ਗੀਤ ਗਾ ਲਿਆ ਸੀ :–

"ਤੋਮਾਰ ਪਤਾਕਾ ਜਾਰੇ ਦਾਓ
ਤਾਰੇ ਬਹੀ ਬਾਰੇ ਦਾਓ ਸ਼ਕਤੀ"

ਜੀਹਨੂੰ ਤੁਸੀਂ ਆਪਣਾ ਝੰਡਾ ਦਿੰਦੇ ਹੋ ਉਹਨੂੰ ਚੁਕਣ ਦੀ ਤਾਕਤ ਵੀ ਦਿਉ ।

ਪੋਚਮਪਲੀ ਤੋਂ ਸਾਗਰ ਤਕ ਭੂਦਾਨ-ਅੰਦੋਲਨ ਦਾ ਪਹਿਲਾ ਕਦਮ ਕਿਹਾ ਜਾ ਸਕਦਾ ਹੈ । ਇਹਨੂੰ ਅਸੀਂ ਸਿਧਾਂਤ ਨਿਰੂਪਣ ਦਾ ਕਾਲ ਕਹਿ ਸਕਦੇ ਹਾਂ। ਉਂਜ ਤਾਂ ਵਿਨੋਬਾ ਦੇ ਚਿੰਤਨਸ਼ੀਲ ਅਤੇ ਨਿੱਤ-ਵਿਕਾਸਲ ਸੁਭਾ ਦੇ ਕਾਰਨ ਉਨ੍ਹਾਂ ਦੇ ਵਿਆਖਿਆਨਾਂ ਵਿਚੋਂ ਨਿੱਤ ਨਵਾਂ ਵਿਚਾਰ ਮਿਲ ਜਾਂਦਾ ਹੈ। ਫਿਰ ਵੀ ਪੋਚਮਪੱਲੀ ਤੋਂ ਸਾਗਰ ਤਕ ਦੇ ਵਿਆਖਿਆਨਾਂ ਵਿਚ ਭੂਦਾਨ-ਯੱਗ ਦਾ ਵਿਚਾਰ-ਨਿਰੂਪਣ ਸੰਖੇਪ ਵਿਚ, ਪੂਰਨ ਅਤੇ ਸਮੂਹਿਕ ਦ੍ਰਿਸ਼ਟੀ ਤੋਂ ਵਿਨੋਬਾ ਨੇ ਕੀਤਾ ਹੈ। ਭੂਦਾਨ-ਯੱਗ ਦੇ ਬਾਕੀ ਇਤਿਹਾਸ ਨੂੰ ਅਸੀਂ ਨਿਮਨ ਲਿਖਤ ਕਾਲ ਖੰਡਾਂ ਵਿਚ ਵੰਡ ਸਕਦੇ ਹਾਂ:––

੧. ਸਾਗਰ ਤੋਂ ਸੇਵਾਪੁਰੀ ਤਕ––ਜਨ ਹਿਰਦਯ-ਪ੍ਰਵੇਸ਼ ਕਾਲ।
੨. ਸੇਵਾਪੁਰੀ ਤੋਂ ਬਿਹਾਰ ਤਕ––ਜਨ ਅੰਦੋਲਨ ਕਾਲ ।
੩. ਬਿਹਾਰ ਯਾਤ੍ਰਾ––ਏਕਾਗਰ ਪਰਯੋਗ–ਕਾਲ।

੪. ਉਤਕਲ ਯਾਤ੍ਰਾ--ਭੂਮੀ-ਇਨਕਲਾਬ ਯਾਤ੍ਰਾ ।

੫. ਆਂਧਰਾ-ਹੈਦਰਾਬਾਦ--ਮੁਕਤ ਵਿਹਾਰ ।

੧੩ ਅਪਰੈਲ, ੧੯੫੨ ਤੋਂ ੧੬ ਅਪਰੈਲ, ੧੯੫੨ ਤਕ ਕਾਸ਼ੀ ਦੇ ਨੇੜੇ ਸੇਵਾਪੁਰੀ ਵਿਚ ਸਰਵੋਦਯ ਸੰਮੇਲਨ ਹੋਇਆ । ਸਾਗਰ ਤੋਂ ਸੇਵਾਪੁਰੀ ਤਕ ਦੀ ਵਿਨੋਬਾ ਦੀ ਯਾਤ੍ਰਾ ਨੂੰ ਅਸੀਂ ਜਨ ਹਿਰਦਯ ਪਰਵੇਸ਼ ਕਾਲ ਆਖਿਆ ਹੈ। ਇਨ੍ਹਾਂ ਛੇ ਮਹੀਨਿਆਂ ਵਿਚ ਭੂਦਾਨ ਦਿੰਦਿਆਂ ਸਮੇਂ ਦੇਣ ਵਾਲਿਆਂ ਅਤੇ ਉਹਨੂੰ ਪਰਾਪਤ ਕਰਨ ਵਾਲਿਆਂ ਦੇ ਜੀਵਨ ਨੂੰ ਪਵਿੱਤਰ ਕਰਨ ਵਾਲੇ ਜਿੰਨੇ ਪਰਸੰਗ ਹੋਏ, ਉਨੇ ਸ਼ਾਇਦ ਹੋਰ ਕਿਸ ਕਾਲ ਵਿਚ ਨਹੀਂ ਹੋਏ । ਛੋਟੇ ਛੋਟੇ ਲੋਕਾਂ ਦਾ ਦਿਲੋਂ ਪਰਭਾਵਤ ਹੋ ਕੇ ਦਾਨ ਦੇਣਾ, ਆਪਣੀ ਸਾਰੀ ਦੀ ਸਾਰੀ ਸੰਪਤੀ ਨਿਛਾਵਰ ਕਰ ਦੇਣਾ ਹਿਰਦਯ ਪਰੀਵਰਤਨ ਦੇ ਅਲੌਕਿਕ ਨਮੂਨੇ ਪੇਸ਼ ਕਰਦੇ ਹਨ। ਇਨ੍ਹਾਂ ਪਵਿੱਤਰ ਕਰਨ ਵਾਲੇ ਪਰਸੰਗਾਂ ਵਿਚੋਂ ਇਕ ਇਕ ਦਾ ਮਹੱਤਵ ਪੁਰਾਣਾਂ ਦੇ ਕਿਸੇ ਪਰਸੰਗ ਤੋਂ ਘਟ ਨਹੀਂ ਹੈ। ਗੋਹੇ ਤੋਂ ਅੰਨ ਕਢਣ ਵਾਲਾ ਮੰਗਰੂ ਹਰੀਜਨ, ਜੀਹਨੇ ਆਪਣੀ ਪੂਰੀ ਦੀ ਪੂਰੀ ੨੧ ਡੈਸੀਮਲ ਜ਼ਮੀਨ ਦੇ ਦਿਤੀ, ਨੈਨੀਤਾਲ ਦੀ ਉਹ ਬੁਢੜੀ, ਜਿਹੜੀ ਆਪਣੀ ਥੋੜ੍ਹੀ ਜਿਹੀ ਜ਼ਮੀਨ ਦੇਣ ਲਈ ਰਾਤ ਭਰ ਪਾਲੇ ਵਿਚ ਬੈਠੀ ਰਹੀ, ਉਹ ਬੁਢਾ ਰਾਮ ਚਰਨ, ਜਿਸ ਨੂੰ ਅੱਖੀਂ ਨਹੀਂ ਦਿਸਦਾ ਸੀ, ਪਰ ਜਿਸ ਨੂੰ ਗਿਆਨ ਦਾ ਪਰਕਾਸ਼ ਸੀ ਕਿਸੇ ਤੋਂ ਬੈਲ-ਗੱਡੀ ਚਲਵਾ ਕੇ ਆਇਆ ਅਤੇ ਰਾਤ ਨੂੰ ਆਪਣੀ ਜ਼ਮੀਨ ਦੇ ਗਿਆ, ਇਹ ਇਕ ਪ੍ਰਸੰਗ ਸਾਨੂੰ ਵਿਦੁਰ ਦੇ ਸਾਗ, ਭੀਲਣੀ ਦੇ ਬੇਰਾਂ ਅਤੇ ਸੁਦਾਮਾ ਦੇ ਚੌਲਾਂ ਦੀ ਯਾਦ ਦਿਵਾ ਦਿੰਦਾ ਹੈ। ਉਹਨੀਂ ਦਿਨੀਂ ਵਿਨੋਬਾ ਪਿੰਡ ਪਿੰਡ ਅਤੇ ਘਰ ਘਰ ਅਪੜਦੇ ਸਨ। ਉਸ ਸਮੇਂ ਉਨ੍ਹਾਂ ਦੇ ਪਿਛੇ ਅਜ ਜਿਹੀ ਅਪਾਰ ਭੀੜ ਨਹੀਂ ਰਹਿੰਦੀ ਸੀ । ਇਸ ਲਈ ਉਹ ਲੋਕਾਂ ਦੇ ਦਿਲਾਂ ਤਕ ਪਹੁੰਚ ਕੇ ਵਿਅਕਤੀਗਤ ਰੂਪ ਵਿਚ ਉਨ੍ਹਾਂ ਦੇ ਹਿਰਦਯ ਵਿਚ ਸੁਤੇ ਰਾਮ ਨੂੰ ਜਗਾ ਸਕਦੇ ਸਨ ।

ਜਨ-ਹਿਰਦੇ ਦੇ ਨਾਲ ਕਵੀ-ਹਿਰਦਾ ਵੀ ਜਾਗ ਉਠਿਆ। ਝਾਂਸੀ

ਵਿਚ ਹਿੰਦੀ ਦੇ ਪਰਮੁਖ ਕਵੀਆਂ ਨੇ ਭੂਦਾਨ-ਯੱਗ ਵਿਚ ਆਪਣੀ ਲੇਖਣੀ ਦੁਆਰਾ ਸਹਾਇਤਾ ਕਰਨ ਦਾ ਬਚਨ ਦਿਤਾ । ਇਸ ਕਾਲ ਦੀਆਂ ਦੋ ਪਰਮੁਖ ਘਟਨਾਵਾਂ ਵਲ ਦਿਸ਼ਾਰਾ ਕਰਨਾ ਜ਼ਰੂਰੀ ਹੈ । ਪਹਿਲੀ ਵਿਨੋਬਾ ਦਾ ਦਿੱਲੀ ਨਿਵਾਸ ਅਤੇ ਦੂਜੀ ਘਟਨਾ ਮਥਰੇ ਦਾ ਕਰਮਚਾਰੀ ਸਮੇਲਨ । ਦਿੱਲੀ ਵਿਚ ਯੋਜਨਾਬੰਦੀ ਕਮਿਸ਼ਨ ਦੇ ਨਾਲ ਵਿਨੋਬਾ ਨੇ ਕਈ ਘੰਟੇ ਤਕ ਵਿਚਾਰ ਵਟਾਂਦਰਾ ਕੀਤਾ ਅਤੇ ਆਪਣੇ ਵਿਚਾਰ ਸਾਫ਼ ਸਾਫ਼ ਸ਼ਬਦਾਂ ਵਿਚ ਉਨ੍ਹਾਂ ਦੇ ਸਾਹਮਣੇ ਰਖੇ। ਉਸ ਸਮੇਂ ਬੇ ਰੁਜ਼ਗਾਰੀ ਦੇ ਸਵਾਲ ਤੇ ਵਿਨੋਬਾ ਨੇ ਜਿਹੜੇ ਸੁਝਾਵ ਦਿਤੇ ਸਨ, ਉਨ੍ਹਾਂ ਨੂੰ ਕੇਂਦਰੀ ਸਰਕਾਰ ਨੇ ਦੂਜੀ ਪੰਜ ਸਾਲਾ ਯੋਜਨਾ ਵਿੱਚ ਸਾਹਮਣੇ ਰਖ ਕੇ ਕੰਮ ਕਰਨ ਦਾ ਸੋਚਿਆ ਹੈ, ਐਸਾ ਕਿਹਾ ਜਾਂਦਾ ਹੈ।

ਮਥਰੇ ਦੇ ਸੰਮੇਲਨ ਵਿੱਚ ਉੱਤਰ ਪਰਦੇਸ਼ ਦੇ ਕਰਮਚਾਰੀਆਂ ਨੇ ਆਪਣੇ ਪਰਾਂਤ ਵਿੱਚ ਇਕ ਕਰੋੜ ਏਕੜ ਭੂਮੀ ਪਰਾਪਤੀ ਦੇ ਕੁਲ ਨਿਸ਼ਾਨੇ ਦੀ ਪਹਿਲੀ ਕਿਸ਼ਤ ਦੇ ਤੌਰ ਤੇ ਆਉਣ ਵਾਲੇ ਇਕ ਸਾਲ ਵਿੱਚ ਪੰਜ ਲੱਖ ਏਕੜ ਜ਼ਮੀਨ ਪਰਾਪਤ ਕਰਨ ਦਾ ਫ਼ੈਸਲਾ ਕੀਤਾ। ਇਕ ਨਿਸ਼ਚਿਤ ਹੱਦ ਤਕ ਅਤੇ ਨਿਸ਼ਚਿਤ ਢੰਗ ਨਾਲ ਜ਼ਮੀਨ ਪਰਾਪਤ ਕਰਨ ਦਾ ਇਹ ਪਹਿਲਾ ਪਰਸੰਗ ਸੀ।

ਸੇਵਾਪੁਰੀ–ਸੰਮੇਲਨ ਭੂਦਾਨ–ਯੱਗ ਦੀ ਦ੍ਰਿਸ਼ਟੀ ਨਾਲ ਬੜੇ ਮਹੱਤਵ ਦਾ ਸੀ। ਗਾਂਧੀ ਜੀ ਦੇ ਨਿਰਵਾਣ ਦੇ ਬਾਅਦ ਸਰਵੋਦਯ ਸਮਾਜ ਦੀ ਸਥਾਪਨਾ ਕੀਤੀ ਗਈ ਸੀ। ਹਰ ਸਾਲ ਇਕ ਵੇਰਾਂ ਸਰਵੋਦਯ–ਸੇਵਕ ਇਕੱਠੇ ਹੋ ਕੇ ਆਪਣੇ ਕੰਮ ਦੇ ਵਿਸ਼ੇ ਉਤੇ ਸਮੁਚਾ ਵਿਚਾਰ ਕਰਦੇ ਸਨ। ਇਸ ਪਰਕਾਰ ਦਾ ਇਹ ਤੀਜਾ ਸੰਮੇਲਨ ਸੀ। ਪਰ ਦੂਜੇ ਸੰਮੇਲਨਾਂ ਨਾਲੋਂ ਇਸ ਸੰਮੇਲਨ ਵਿੱਚ ਇਹ ਫਰਕ ਸੀ ਕਿ ਇਸ ਵੇਰਾਂ ਰਲਵੇਂ ਵਿਚਾਰ ਦੇ ਨਾਲ ਰਲਵਾਂ ਕੰਮ ਵੀ ਨਿਸ਼ਚਿਤ ਕੀਤਾ ਗਿਆ। ਸੇਵਾਪੁਰੀ ਵਿੱਚ ਸਰਵੋਦਯ ਸੰਮੇਲਨ ਦੇ ਸਕੱਤਰ ਸ੍ਰੀ ਸ਼ੰਕਰ ਰਾਓ ਦੇਵ ਨੇ ਇਕ ਮਹੱਤਵ ਪੂਰਨ ਖਿਆਲ ਪਰਗਟ ਕੀਤਾ ਜਿਸ ਦੇ ਵਿੱਚ ਦੇਸ਼ ਦੇ ਪੰਜ

ਲੱਖ ਪਿੰਡਾਂ ਵਿੱਚ ਇਕ ਜ਼ਮੀਨ ਦੇ ਬਿਨਾਂ ਟੱਬਰ ਵਸਾਉਣ ਦੇ ਹਿਸਾਬ ਨਾਲ ਇਕ ਸਾਲ ਵਿਚ ਪੰਜੀਹ ਲੱਖ ਏਕੜ ਜ਼ਮੀਨ ਭੂਦਾਨ–ਯੱਗ ਵਿੱਚ ਪਰਾਪਤ ਕਰਨ ਦੀ ਗੱਲ ਆਖੀ ਗਈ ਸੀ। ਦੇਸ਼ ਦੇ ਬਹੁਤਿਆਂ ਰਾਜਾਂ ਵਿੱਚ ਆਪਣੇ ਆਪਣੇ ਪਰਦੇਸ਼ ਲਈ ਜ਼ਮੀਨ ਪਰਾਪਤ ਕਰਨ ਦਾ ਨਿਸ਼ਾਨਾ ਨਿਯਤ ਕੀਤਾ ਗਿਆ ਇਸ ਕੰਮ ਨੂੰ ਬਾਕਾਇਦਾ ਚਲਾਉਣ ਲਈ ਕਈ ਪਰਦੇਸ਼ਾਂ ਵਿੱਚ ਭੂਦਾਨ–ਸਮਿਤੀਆਂ ਦੀ ਸਥਾਪਨਾ ਹੋਈ। ਵਿਨੋਬਾ ਨੇ ਕਿਹਾ––"ਹੁਣ ਮੇਰੀਆਂ ਹਜ਼ਾਰਾਂ ਬਾਹਵਾਂ ਹੋ ਗਈਆਂ ਹਨ। ਜਿਹੜਾ ਕੰਮ ਵਿਨੋਬਾ ਇਕੱਲਾ ਕਰਦਾ ਸੀ, ਉਹ ਕੰਮ ਹੁਣ ਦੇਸ਼ ਦੇ ਕੋਨੇ ਕੋਨੇ ਵਿਚ ਹਜ਼ਾਰਾਂ ਲੋਕ ਆਪਣੀ ਆਪਣੀ ਸ਼ਕਤੀ ਅਨੁਸਾਰ ਕਰਨਗੇ।"

ਭੂਦਾਨ-ਅੰਦੋਲਨ ਵਿਚ ਇਹ ਇਕ ਨਵਾਂ ਪਰਵਾਹ ਸੀ। ਅੰਦੋਲਨ ਹੁਣ ਹਿਰਦੇ–ਪਰਵੇਸ਼ ਦੀ ਅਵਸਥਾ ਤੋਂ ਨਿਕਲ ਕੇ ਜਨ-ਅੰਦੋਲਨ ਬਣ ਚੁਕਾ ਸੀ। ਦੇਸ਼ ਭਰ ਵਿਚ ਨਵੀਂ ਹਵਾ ਦਾ ਸੰਚਾਰ ਹੋਣ ਲੱਗਾ। ਜਿਥੇ ਵਿਨੋਬਾ ਦਾ ਨਾਂ ਤਕ ਵੀ ਕੋਈ ਨਹੀਂ ਸੀ ਜਾਣਦਾ, ਉਥੇ ਵੀ ਭੂਦਾਨ–ਯੱਗ ਵਿਚ ਹਿਸੇ ਪੈਣ ਲਗੇ। ਸ਼ੰਕਰ ਰਾਉ ਜੀ ਦੇਵ, ਸ੍ਰੀ ਕ੍ਰਿਸ਼ਨ ਦਾਸ ਜੀ, ਜਾਜੂ, ਧੀਰੇਂਦਰ, ਮਜ਼ੂਮਦਾਰ, ਦਾਦਾ ਧਰਮ ਅਧਿਕਾਰੀ ਜਿਹੇ ਵਿਚਾਰਕ ਅਤੇ ਤਕੜੇ ਵਿਅਕਤੀਆਂ ਨੇ ਆਵਾਜ਼ ਦੇਸ਼ ਦੇ ਕੋਨੇ ਕੋਨੇ ਵਿਚ ਪਹੁੰਚਾਈ। ਦੇਸ਼ ਨੇ ਪਹਿਲੀ ਵਾਰ ਇਹ ਅਨੁਭਵ ਕੀਤਾ ਕਿ ਗਾਂਧੀ ਜੀ ਦੀ ਅਹਿੰਸਾ ਫਿਰ ਇਕ ਵਾਰ ਸਜੀਵ ਅਤੇ ਰੂਪਮਾਨ ਹੋ ਉਠੀ ਹੈ।

ਉੱਤਰ–ਪਰਦੇਸ਼ ਵਿਚ ਵਿਨੋਬਾ ਨੂੰ ਪੈਰ ਪੈਰ ਤੇ ਜ਼ਮੀਨ ਮਿਲਣ ਲਗੀ। ਤਿਲੰਗਾਨਾ ਵਿਚ ਵਿਨੋਬਾ ਨੂੰ ਰੋਜ਼ਾਨਾ ਦੋ ਸੌ ਏਕੜ ਜ਼ਮੀਨ ਮਿਲਦੀ ਸੀ। ਸੇਵਾਪੁਰੀ ਵਿਚ ਆ ਕੇ ਇਹ ਔਸਤ ਤਿੰਨ ਸੌ ਏਕੜ ਪ੍ਰਤੀ ਦਿਨ ਤਕ ਅਪੜ ਗਈ। ਫਿਰ ਇਹ ਚਾਲ ਹੌਲੀ ਹੌਲੀ ਵਧਦੀ ਗਈ। ਜਦੋਂ ਇਹ ਰੋਜ਼ਾਨਾ ਔਸਤ ਚਾਰ ਪੰਜ ਸੌ ਏਕੜ ਤਕ ਪਹੁੰਚੀ, ਤਾਂ ਲੋਕਾਂ ਨੂੰ ਹੈਰਾਨੀ ਹੋਣ ਲੱਗੀ। ਫਿਰ ਤਾਂ ਇਹ ਗਿਣਤੀ ਔਸਤਨ ਹਜ਼ਾਰ ਏਕੜ

ਤਕ ਪਹੁੰਚ ਗਈ। ਸੁਲਤਾਨ ਪੁਰ ਜ਼ਿਲੇ ਵਿਚ ਤਾਂ ਵਿਨੋਬਾ ਨੂੰ ਪੰਜ ਦਿਨਾਂ ਵਿਚ ਸਤਾਰਾਂ ਹਜ਼ਾਰ ਏਕੜ ਜ਼ਮੀਨ ਮਿਲੀ । ਇਸ ਤਰ੍ਹਾਂ ਵਿਨੋਬਾ ਦੀ ਉੱਤਰ ਪਰਦੇਸ਼ ਯਾਤਰਾ ਵਿਚ ਪਹਿਲੀ ਵੇਰ ਕਰਮਚਾਰੀਆਂ ਦੇ ਦਿਮਾਗ਼ ਵਿਚ ਇਸ ਗੱਲ ਦੀ ਸਪਸ਼ਟਤਾ ਹੋਈ ਕਿ ਜੇ ਪੂਰੀ ਮਿਹਨਤ ਕੀਤੀ ਜਾਵੇ, ਤਾਂ ਜ਼ਮੀਨ ਦੀ ਸਮੱਸਿਆ ਭੂਦਾਨ-ਯੱਗ ਨਾਲ ਹਲ ਹੋ ਸਕਦੀ ਹੈ। ਤੁਲਸੀਦਾਸ ਜੀ ਦੇ ਬਾਂਦਾ ਜ਼ਿਲੇ ਵਿਚ ਅਤੇ ਇਲਾਹਬਾਦ ਤੇ ਮਿਰਜ਼ਾਪੁਰ ਵਿਚ ਵਿਨੋਬਾ ਤੇ ਮਾਨੋ ਦਾਨ ਪੱਤਰਾਂ ਦੀ ਵਰਖਾ ਹੋਈ। ਕਾਨ੍ਹਪੁਰ ਜ਼ਿਲੇ ਵਿਚ ਦਾਖਲ ਹੁੰਦਿਆਂ ਹੀ ਵਿਨੋਬਾ ਨੂੰ ਏਨੀ ਜ਼ਮੀਨ ਮਿਲ ਗਈ, ਜਿੰਨੀ ਪਹਿਲੀ ਕਿਸ਼ਤ ਵਿਚ ਮੰਗੀ ਸੀ। ਕਾਨ੍ਹਪੁਰ ਸ਼ਹਿਰ ਦੇ ਨਾਗਰਿਕਾਂ ਨੇ ਉਨ੍ਹਾਂ ਨੂੰ ਦੋ ਹਜ਼ਾਰ ਜੋਗਾਂ ਬਲਦਾਂ ਦੀਆਂ ਦੇਣ ਦਾ ਵੀ ਵਾਹਦਾ ਕੀਤਾ । ਇਥੇ ਹੀ ਵਿਨੋਬਾ ਨੇ ਆਪਣੇ ਹੱਥੀਂ ਪਹਿਲੀ ਵਾਰ ਜ਼ਮੀਨ ਦੀ ਵੰਡ ਵੀ ਕੀਤੀ ।

ਪਰ ਇਸ ਕਾਲ ਦੀ ਸਭ ਨਾਲੋਂ ਮਹੱਤਵ ਪੂਰਨ ਘਟਨਾਂ--"ਸਬੈ ਭੂਮੀ ਗੋਪਾਲ ਕੀ" ਚਿਕਾਰਥ ਕਰਨ ਵਾਲੀ--ਮੰਗਰੋਠ ਪਿੰਡ ਦੀ ਹੈ। ਇਥੋਂ ਦੇ ਸਾਰੇ ਭੂਮੀਧਾਰੀਆਂ ਨੇ ਆਪਣੀ ਸਾਰੀ ਜ਼ਮੀਨ ਭੂਦਾਨ-ਯੱਗ ਵਿਚ ਦੇ ਦਿਤੀ। ਉਸ ਪਿੰਡ ਦਾ ਜੀਵਨ ਹੁਣ ਨਵੀਂ ਬੁਨਿਆਦ ਤੇ ਸ਼ੁਰੂ ਹੋਇਆ। ਕੌਣ ਕਿੰਨੀ ਜ਼ਮੀਨ ਵਾਹੇਗਾ, ਕਿਸ ਨੂੰ ਕਿੰਨੀ ਉਪਜ ਮਿਲਣੀ ਚਾਹੀਦੀ ਹੈ, ਕਿਹੜਾ ਉਦਯੋਗ ਕੌਣ ਕਰੇਗਾ ? ਇਹ ਸਾਰੇ ਪ੍ਰਸ਼ਨ ਪਿੰਡ ਦ੍ਰਿਸ਼ਟੀ ਨਾਲ ਸੋਚੇ ਜਾਣ ਲਗੇ। ਗਾਂਧੀ ਜੀ ਨੇ ਕਈ ਵੇਰਾਂ ਕਿਹਾ ਸੀ ਕਿ ਭਾਰਤ ਵਰਸ਼ ਤਾਂ ਉਹਦੇ ਲੱਖਾਂ ਪਿੰਡਾਂ ਵਿਚ ਫੈਲਿਆ ਹੋਇਆ ਹੈ। ਵਿਨੋਬਾ ਨੇ ਉਸੇ ਵਿਚਾਰ ਨੂੰ ਨਵੇਂ ਸ਼ਬਦਾਂ ਵਿਚ ਆਖਿਆ--ਦੇਸ਼ ਦੀ ਯੋਜਨਾਬੰਦੀ ਦਿੱਲੀ ਵਰਗੇ ਸ਼ਹਿਰ ਵਿਚ ਨਹੀਂ, ਮੰਗਰੋਠ ਜਿਹੇ ਪਿੰਡ ਵਿਚ ਹੋਣੀ ਚਾਹੀਦੀ ਹੈ।" ਇਸ ਕਲਪਨਾ ਨੂੰ ਅਮਲੀ ਰੂਪ ਦੇਣ ਲਈ ਹੁਣ ਯੋਗ ਭੂਮਿਕਾ ਤਿਆਰ ਹੋ ਗਈ ਹੈ। ਭਾਰਤ ਦਾ ਕਿਸਾਨ ਹੁਣ ਜਾਗ੍ਰਤ ਹੋਣ ਲੱਗਾ ਹੈ, ਉਸ ਨੇ ਆਪਣੀ ਪਰੀਵਾਰਕ ਭਾਵਨਾ ਤਿਆਗ

ਦਿਤੀ ਹੈ ਅਤੇ ਸਾਰੇ ਪਿੰਡ ਨੂੰ ਆਪਣਾ ਟੱਬਰ ਮੰਨਣ ਦਾ ਨਮੂਨਾ ਮੰਗਰੋ
ਵਰਗੇ ਪਿੰਡ ਵਿਚ ਪੇਸ਼ ਕੀਤਾ ਹੈ। ਸੋਚਾਂਗੇ ਤਾਂ ਸਾਰੇ ਪਿੰਡ ਦੇ ਲਈ
ਕੰਮ ਕਰਾਂਗੇ ਤਾਂ ਸਾਰੇ ਪਿੰਡ ਲਈ, ਇਸ ਪਰਕਾਰ ਸੁਆਰਥ ਵਿਆਪ
ਹੋਣ ਲੱਗਾ।

ਗਰਾਮ ਸਵਰਾਜ ਦੇ ਵਲ ਮੰਗਰੋਠ ਨੇ ਉੱਨਤੀ ਸ਼ੁਰੂ ਕਰ ਦਿੱਤੀ ਹੈ
ਪਿੰਡ ਦੇ ਵਸਨੀਕਾਂ ਨੇ ਫ਼ੈਸਲਾ ਕੀਤਾ ਹੈ ਕਿ ਸਾਡੇ ਪਿੰਡ ਤੋਂ ਕੋਈ
ਮੁਕਦਮਾ ਬਾਹਰ ਨਹੀਂ ਜਾਏਗਾ, ਪਿੰਡ ਦਾ ਨਿਆਂ ਅਸੀਂ ਪਿੰਡ ਵਿਚ
ਹੀ ਕਰਾਂਗੇ। ਬਾਹਰ ਤੋਂ ਇਕ ਗਜ਼ ਕਪੜਾ ਵੀ ਨਾ ਮੰਗਾਉਣ ਦੀ
ਪਰਤਿਗਿਆ ਉਨ੍ਹਾਂ ਨੇ ਕੀਤੀ ਹੈ। ਆਪਣੇ ਬੱਚਿਆਂ ਨੂੰ ਪੂਰੀ ਸਿਖਿਆ
ਪਿੰਡ ਵਿਚ ਹੀ ਦੇਣ ਦਾ ਫੈਸਲਾ ਉਨ੍ਹਾਂ ਨੇ ਕੀਤਾ ਹੈ। ਪਿੰਡ ਵਾਲਿਆਂ ਨੇ
ਆਪਣੇ ਉੱਦਮ ਨਾਲ ਇਕ ਨਹਿਰ ਪੁਟ ਕੇ ਖੇਤੀ ਲਈ ਪਾਣੀ ਦੀ
ਸਮੱਸਿਆ ਨੂੰ ਕੁਝ ਹੱਦ ਤਕ ਹਲ ਕਰ ਲਿਆ ਹੈ। ਇਸ ਸਾਲ ਉਥੇ
ਐਸੀ ਫਸਲ ਹੋਈ, ਜਿਹੋ ਜਿਹੀ ਕਿ ਪਿਛਲੇ ਪੰਜਾਹ ਸਾਲਾਂ ਵਿਚ ਵੀ ਨਹੀਂ
ਹੋਈ ਸੀ।

ਸਮੂਹ ਗਰਾਮਦਾਨ ਤਾਂ ਸਰਦਵੋਯ ਦਾ ਪਹਿਲਾ ਕਦਮ ਹੀ ਹੈ।
ਫਿਰ ਵੀ ਇਹ ਜ਼ਰੂਰੀ ਕਦਮ ਹੈ। ਭੂਮੀਦਾਨ ਯੱਗ ਅੰਦੋਲਨ ਨੇ ਹੁਣ
ਇਹ ਸਿੱਧ ਕਰ ਦਿੱਤਾ ਹੈ ਕਿ ਸਾਡੀਆਂ ਸਮੱਸਿਆਵਾਂ ਦੀ ਜੜ੍ਹ ਵਿਚ
ਜ਼ਮੀਨ ਦੀ ਸਮੱਸਿਆ ਹੈ। ਜਦੋਂ ਤਕ ਅਸੀਂ ਉਸ ਨੂੰ ਹਲ ਨਹੀਂ ਕਰਦੇ,
ਤਦ ਤਕ ਕਿਸੇ ਰਚਨਾਤਮਿਕ ਕੰਮ ਲਈ ਵਾਤਾਵਰਨ ਨਹੀਂ ਬਣਦਾ।

੧੧ ਸਤੰਬਰ, ੧੯੫੨ ਦੇ ਦਿਨ ਵਿਨੋਬਾ ਨੇ ਇਹ ਪਰਤੱਗਿਆ
ਕੀਤੀ ਕਿ ਜਦੋਂ ਤਕ ਭਾਰਤ ਦੀ ਭੂਮੀ ਸਮੱਸਿਆ ਹਲ ਨਹੀਂ ਹੁੰਦੀ, ਉਹ
ਆਪਣੇ ਪਵਨਾਰ ਆਸ਼ਰਮ ਵਿਚ ਵਾਪਸ ਨਹੀਂ ਜਾਣਗੇ। ਉਨ੍ਹਾਂ ਨੇ
ਹਨੂਮਾਨ ਦੇ ਸ਼ਬਦ ਯਾਦ ਦਿਲਵਾਏ, "ਰਾਮ ਕਾਜ ਸਾਧੇ ਬਿਨਾ ਮੋਹਿ ਕਹਾਂ
ਵਿਸ਼ਰਾਮ।"

੧੪ ਸਤੰਬਰ, ੧੯੫੨ ਦੇ ਦਿਨ ਵਿਨੋਬਾ ਨੇ ਬਿਹਾਰ ਦੀ ਧਰਤੀ

ਵਿਚ ਪਰਵੇਸ਼ ਕੀਤਾ। 31 ਸਤੰਬਰ, 1954 ਦੇ ਦਿਨ ਬਿਹਾਰ ਯਾਤ੍ਰਾ ਪੂਰੀ ਕਰ ਕੇ ਉਹ ਬੰਗਾਲ ਵਲ ਰਵਾਨਾ ਹੋਏ ! ਬਿਹਾਰ ਯਾਤ੍ਰਾ ਦੇ ਇਸ ਕਾਲ ਨੂੰ ਅਸਾਂ ਨੇ 'ਏਕਾਗ੍ਰ ਪ੍ਰਯੋਗ ਦਾ ਕਾਲ ਕਿਹਾ ਹੈ।

ਬਿਹਾਰ ਦੀ ਧਰਤੀ ਵਿਚ ਪੈਰ ਰਖਦਿਆਂ ਹੀ ਵਿਨੋਬਾ ਨੇ ਕਿਹਾ— "ਇਸ ਪ੍ਰਾਂਤ ਦੀ ਪੂਰੀ ਭੂਮੀ ਸਮਸਿਆ ਦਾ ਹਲ ਵੇਖਣਾ ਚਾਹੁੰਦਾ ਹਾਂ।" ਅਜੇ ਉਨ੍ਹਾਂ ਨੂੰ ਪੂਰੀ ਚਾਰ ਏਕੜ ਜ਼ਮੀਨ ਵੀ ਨਹੀਂ ਮਿਲੀ ਸੀ। ਤਦ ਵੀ ਉਨ੍ਹਾਂ ਨੇ ਕਿਹਾ, "ਬਿਹਾਰ ਤੋਂ ਮੈਨੂੰ 40 ਲਖ ਏਕੜ ਜ਼ਮੀਨ ਮਿਲਣੀ ਚਾਹੀਦੀ ਹੈ।" ਵਿਚਾਰ ਇਸ ਪ੍ਰਕਾਰ ਸੀ: ਉੱਤਰ ਪ੍ਰਦੇਸ਼ ਵਿਚ ਵਿਨੋਬਾ ਨੂੰ ਗਿਆਰਾਂ ਮਹੀਨਿਆਂ ਵਿਚ 3 ਲਖ ਏਕੜ ਤੋਂ ਵਧੇਰੇ ਜ਼ਮੀਨ ਮਿਲੀ ਸੀ। ਵਿਨੋਬਾ ਨੇ ਸੋਚਿਆ ਕਿ ਜੇ ਇਸ ਪ੍ਰਕਾਰ ਮੈਂ ਇਕ ਪ੍ਰਾਂਤ ਤੋਂ ਦੂਜੇ ਪ੍ਰਾਂਤ ਜਾਂਦਾ ਰਹਾਂ, ਤਾਂ ਮੈਨੂੰ ਹਰ ਸਾਲ ਦੋ ਚਾਰ ਲਖ ਏਕੜ ਜ਼ਮੀਨ ਮਿਲਦੀ ਰਹੇਗੀ। ਇਸ ਚਾਲ ਨਾਲ ਜੇ ਭਾਰਤ ਦੀ ਭੂਮੀ ਸਮਸਿਆ ਹੱਲ ਹੋਣ ਵਾਲੀ ਹੈ ਤਾਂ ਪੂਰੀਆਂ ਸਮਸਿਆਵਾਂ ਹੱਲ ਹੋਣ ਵਿਚ ਸਦੀਆਂ ਲਗ ਜਾਣਗੀਆਂ। ਭੂਦਾਨ ਦੇ ਕੰਮ ਨੂੰ ਅਸਾਂ ਨੇ ਜਿਹੜਾ ਜ਼ਮਾਨੇ ਦੀ ਮੰਗ ਮੰਨਿਆ ਹੈ, ਉਹ ਕੰਮ ਫਿਰ ਜ਼ਮਾਨੇ ਤੋਂ ਪਛੜ ਜਾਵੇਗਾ। ਇਸ ਲਈ ਇਕ ਪ੍ਰਾਂਤ ਤੇ ਹੀ ਪੂਰੀ ਤਾਕਤ ਲਗਾ ਕੇ ਪੂਰੀ ਭੂਮੀ ਸਮਸਿਆ ਹੱਲ ਕਰਨ ਦੇ ਬਾਅਦ ਹੀ ਅਗੇ ਚਲਣ ਦਾ ਫੈਸਲਾ ਉਨ੍ਹਾਂ ਨੇ ਕੀਤਾ। ਹਿਸਾਬ ਲਗਾਇਆ ਗਿਆ। ਫੈਸਲਾ ਹੋਇਆ ਕਿ ਬਿਹਾਰ ਦੇ ਸਾਰੇ ਭੂਮੀ ਹੀਣਾਂ ਨੂੰ ਵਸਾਉਣ ਲਈ 32 ਲਖ ਏਕੜ ਜ਼ਮੀਨ ਚਾਹੀਦੀ ਹੈ। ਚਾਣੀਡਲ ਦੇ ਸਰਵੋਦਯ ਸੰਮੇਲਨ ਵਿਚ ਵਿਨੋਬਾ ਨੇ ਆਪਣਾ ਨਿਸ਼ਚਾ ਇਕ ਵੇਰ ਫਿਰ ਪ੍ਰਗਟ ਕੀਤਾ।

ਭਾਵੇਂ ਚਾਣੀਡਲ-ਸੰਮੇਲਨ ਤੋਂ ਬਹੁਤ ਪਹਿਲਾਂ ਹੀ ਬਿਹਾਰ ਵਿਚ ਭੂਦਾਨ-ਯੱਗ ਦੀ ਕਾਫੀ ਧੂਮ ਮਚ ਗਈ ਸੀ, ਫਿਰ ਵੀ ਅਰੰਭ ਦੇ ਕਈ ਦਿਨ ਬਹੁਤ ਕਠਨਾਈ ਰਹੀ। ਵਿਨੋਬਾ ਨੇ ਕਿਹਾ--"ਜਿਹੜਾ ਖੂਹ ਪੁਟਦਾ ਹੈ, ਉਹਨੂੰ ਹਮੇਸ਼ਾ ਹੀ ਮਲਾਇਮ ਮਿੱਟੀ ਹੀ ਨਹੀਂ ਮਿਲਿਆ ਕਰਦੀ।

ਕਦੀ ਕਦੀ ਸਖਤ ਚਟਾਨਾਂ ਦੇ ਥਲਿਓਂ ਜਿਹੜਾ ਪਾਣੀ ਨਿਕਲਦਾ ਹੈ ਉਹ ਓਨਾ ਹੀ ਮਿੱਠਾ ਅਤੇ ਮਧੁਰ ਹੁੰਦਾ ਹੈ, ਜਿਨੀਆਂ ਕਿ ਉਹ ਚਟਾਨ ਕਠੋਰ ਹੁੰਦੀਆਂ ਹਨ। ਉਹਨੀ ਦਿਨੀਂ ਸਭਾਵਾਂ ਵਡੀਆਂ ਵਡੀਆਂ ਹੁੰਦੀਆਂ ਸਨ। ਦੱਸ ਹਜ਼ਾਰ ਤੋਂ ਲੈ ਕੇ ਤੀਹ ਹਜ਼ਾਰ ਤਕ ਲੋਕਾਂ ਦੀ ਭੀੜ ਅਕਸਰ ਰਿਹਾ ਕਰਦੀ ਸੀ। ਕਈ ਕੋਹਾਂ ਤੋਂ ਦਰਸ਼ਨ ਕਰਨ ਵਾਲਿਆਂ ਦਾ ਤਾਂਤਾ ਲੱਗਾ ਰਹਿੰਦਾ ਸੀ। ਪਰ ਦਾਨ ਬੜੇ ਘਟ ਮਿਲਦੇ ਸਨ। ਕਦੀ ਕਦੀ ਤਾਂ ਵਿਨੋਬਾ ਨੂੰ ਦਿਨ ਭਰ ਵਿਚ ਦੋ ਚਾਰ ਏਕੜ ਜ਼ਮੀਨ ਹੀ ਮੁਸ਼ਕਲ ਨਾਲ ਮਿਲਦੀ ਸੀ। ਜ਼ਮੀਨ ਮਹਿੰਗੀ ਸੀ, ਨਹਿਰ ਦਾ ਕੰਢਾ ਸੀ, ਵਡੇ ਵਡੇ ਜ਼ਮੀਨ ਦੇ ਮਾਲਕ ਨਹੀਂ ਸਨ, ਜਿਹੜੇ ਸਨ ਉਹ ਵੀ ਵਿਨੋਬਾ ਤੋਂ ਦੂਰ ਦੌੜਦੇ ਸਨ। ਕਰਮਚਾਰੀ ਬਾਹਰ ਨਿਕਲਣਾ ਨਹੀਂ ਚਾਹੁੰਦੇ ਸਨ। ਹਾਲਤ ਗੰਭੀਰ ਹੁੰਦੀ ਜਾਂਦੀ ਸੀ। ਪਰ ਵਿਨੋਬਾ ਘੁੰਮਦੇ ਹੀ ਰਹੇ—ਅਤੇ ਲਗਾਤਾਰ ਘੁੰਮਦੇ ਹੀ ਰਹੇ। ਸਮੁੰਦਰ ਦੀਆਂ ਲਹਿਰਾਂ ਚਟਾਨਾਂ ਨਾਲ ਟਕਰਾਉਂਦੀਆਂ ਅਤੇ ਟੁਟ ਜਾਂਦੀਆਂ, ਫਿਰ ਉਠਦੀਆਂ, ਵਾਰ ਵਾਰ ਟਕਰਾਉਂਦੀਆਂ ਅਤੇ ਟੁਟਦੀਆਂ ਰਹਿੰਦੀਆਂ। ਇਸ ਤਰ੍ਹਾਂ ਆਖਰ ਲਗਾਤਾਰ ਉਠਣ ਟਕਰਾਉਣ ਟੁਟਣ ਅਤੇ ਫਿਰ ਉਠਣ ਦੇ ਕੰਮ ਨੇ ਚਟਾਨਾਂ ਨੂੰ ਟੁਕੜੇ ਟੁਕੜੇ ਕਰ ਹੀ ਦਿੱਤਾ। ਪਹਿਲਾਂ ਛੋਟੇ ਕਿਸਾਨਾਂ ਨੇ ਦਾਨ ਦਿੱਤਾ। ਕਿਸੇ ਨੇ ਏਕੜ ਦਿੱਤਾ ਕਿਸੇ ਨੇ ਬਿਘਾ ਦਿੱਤਾ, ਕਿਸੇ ਨੇ ਕੁਝ ੧.ਕਠੇ ਦਿਤੇ ਅਤੇ ਕਿਸੇ ਨੇ ਕੁਝ ੨.ਧੂਰ ਧੂਰ ਹੀ ਦਿਤੇ ਸਹੀ। ਪਰ ਲੋਕ ਸੋਚਣ ਲਗੇ, ਇਸ ਕੱਠੇ ਕੱਠੇ ਦੇ ਦਾਨ ਨਾਲ ਕੀ ਹੋਵੇਗਾ ? ਛੋਟੇ ਲੋਕਾਂ ਤੋਂ ਦਾਨ ਕਿਉਂ ਲਿਆ ਜਾਂਦਾ ਹੈ ? ਇਸ ਸਵਾਲ ਤੇ ਅਗੇ ਚਲਕੇ ਅਸੀਂ ਵਿਸਥਾਰ ਨਾਲ ਚਰਚਾ ਕਰਾਂਗੇ। ਫਿਰ ਏਥੇ ਇਕ ਕਾਰਨ ਦਾ ਜ਼ਿਕਰ ਕਰ ਲਈਏ। ਛੋਟਿਆਂ ਦੇ ਦਾਨਾਂ ਤੋਂ ਵੱਡਿਆਂ ਨੂੰ ਪਰੇਰਨਾ ਮਿਲਦੀ ਹੈ। ਜਿਸ ਤਰ੍ਹਾਂ ਕਿ ਉਪਰ ਕਿਹਾ ਗਿਆ ਹੈ—ਛੋਟੇ ਛੋਟੇ ਕਿਸਾਨਾਂ ਨੇ ਹਜ਼ਾਰਾਂ ਦੀ ਗਿਣਤੀ ਵਿਚ ਜਿਹੜੇ ਦਾਨ ਦਿਤੇ, ਉਨ੍ਹਾਂ ਛੋਟੇ ਛੋਟੇ ਦਾਨਾਂ ਨਾਲ ਜਿਹੜਾ ਵਾਤਾਵਰਨ

੧. ਪੰਜ ਹਥ ਅਤੇ ਚਾਰ ਉਂਗਲਾਂ ਦਾ ਇਕ ਨਾਪ ੨. ਬਿਸਵੇ ਦਾ ਵੀਹਵਾਂ ਹਿਸਾ

ਪੈਦਾ ਹੋਇਆ, ਉਸ ਦੇ ਨੈਤਿਕ ਦਬਾਓ ਨਾਲ ਵਡੇ ਵਡੇ ਲੋਕਾਂ ਦੀਆਂ ਅੱਖਾਂ ਵੀ ਖੁਲੀਆਂ। ਜਦੋਂ ਯੱਗ ਕੀਤਾ, ਤਦ ਲੱਖ ਲੱਖ ਲੋਕਾਂ ਨੇ ਅਗਨੀ ਨੂੰ ਭੇਟਾ ਦਿੱਤੀ ਅਤੇ ਜਦੋਂ ਦਾਨ ਮਿਲੇ, ਤਦ ਵੀ ਲੱਖ ਲੱਖ ਏਕੜਾਂ ਦੇ ਦਾਨ ਮਿਲੇ।

੧. 'ਚਾਣਿਡਲ–ਸਮੇਲਣ' ਤੋਂ ਪਹਿਲਾਂ ਬਿਹਾਰ ਵਿਚ ਦੋ ਵਡੀਆਂ ਮਹੱਤਵ ਪੂਰਨ ਘਟਨਾਵਾਂ ਹੋਈਆਂ। ਪਟਨਾ ਵਿਚ ਵਿਨੋਬਾ ਨੇ ਸੰਪਤੀ–ਦਾਨ ਯੱਗ ਦਾ ਅਰੰਭ ਕੀਤਾ। ਜ਼ਮੀਨ ਦੇ ਨਾਲ ਸੰਪਤੀ ਦੀ ਵੰਡ ਦੀ ਕਲਪਨਾ ਤਾਂ ਪਹਿਲਾਂ ਤੋਂ ਹੀ ਸੀ, ਪਰ ਨਵੇਂ ਭੂਮੀ–ਹੀਨਾਂ ਨੂੰ ਵਸਾਉਣ ਦੀ ਲੋੜ ਸੰਪਤੀ ਦਾਨ ਦੇ ਅਰੰਭ ਦਾ ਕਾਰਨ ਬਣੀ। ਇਸ ਯੱਗ ਦਾ ਪ੍ਰਾਰੰਭ ਵੀ ਬੇ ਜ਼ਮੀਨਾਂ ਦੀ ਸਮੱਸਿਆ ਦੇ ਨਾਲ ਹੀ ਜੁੜਿਆ ਹੋਇਆ ਹੈ। 'ਨਿਧੀ' ਦਾ ਨਾਂ ਸੁਣਦਿਆਂ ਹੀ 'ਨਿਧਨ' ਦਾ ਸਿਮਰਨ ਕਰਨ ਵਾਲੇ ਅਤੇ ਟਰਸਟ ਦੀ ਗੱਲ ਸੁਣਦਿਆਂ ਹੀ ਡਿਸਟਰਸਟ (ਅਵਿਸ਼ਵਾਸ਼) ਕਰਨ ਵਾਲੇ ਵਿਨੋਬਾ ਨੇ ਇਹ ਕੋਈ ਨਵਾਂ 'ਫੰਡ' ਸ਼ੁਰੂ ਨਹੀਂ ਕੀਤਾ। ਸਗੋਂ ਜਿਸ ਤਰ੍ਹਾਂ ਭੂ ਦਾਨ ਯੱਗ ਵਿਚ ਉਤਪਾਦਕਾਂ ਦੀ ਮਾਲਕੀ ਦਾ ਸੰਕੇਤ ਅਰਥਾਤ ਇਸ਼ਾਰਾ ਸੀ, ਉਸੇ ਤਰ੍ਹਾਂ ਸੰਪਤੀ ਦਾਨ ਯੱਗ ਵਿਚ ਅਸਤੇਯ ਅਤੇ ਅਪਰੀਗ੍ਰਹਿ ਦੇ ਸਮਾਜੀ ਕਰਨ ਦਵਾਰਾ ਅਰਥ–ਸ਼ੁਚਿਤਵ ਦਾ ਸੰਕੇਤ ਸੀ। ਹਰ ਇਕ ਦਾਤਾ ਆਪਣਾ ਹਿਸਾਬ ਆਪਣੇ ਆਪ ਰਖੇਗਾ ਅਤੇ ਆਪਣੀ ਕਮਾਈ ਵਿਚ ਸਮਾਜ ਦੀ ਕਮਾਈ ਦਾ ਹਿੱਸਾ ਸਵੀਕਾਰ ਕਰਦਿਆਂ ਹੋਇਆਂ ਇਕ ਨਿਸਚਤ ਹਿੱਸਾ–ਨਿਸਚਿਤ ਰਕਮ ਨਹੀਂ–ਵਿਨੋਬਾ ਦੀ ਸੂਚਨਾ ਅਨੁਸਾਰ ਖੁਦ ਖਰਚ ਕਰੇਗਾ, ਇਹ ਉਹਦਾ ਕੰਮ ਹੈ। ਇਹਦੇ ਵਿਚ ਧੰਨ ਇਕੱਠਾ ਕਰਨ ਦੀ ਯੋਜਨਾ ਨਹੀਂ ਹੈ। ਇਹ ਸੀ ਪਹਿਲੀ ਮਹੱਤਵ ਪੂਰਨ ਘਟਨਾ।

ਦੂਜੀ ਮਹੱਤਵ ਪੂਰਨ ਘਟਨਾ ਸੀ। ਸ੍ਰੀ ਜੈਪ੍ਰਕਾਸ਼ ਨਾਰਾਇਣ ਦਾ ਇਸ ਅੰਦੋਲਨ ਵਿਚ ਪਰਵੇਸ਼। ਸਾਲਾਂ ਤੋਂ ਉਹ ਆਤਮ-ਪੜਤਾਲ ਕਰ ਰਹੇ ਸਨ। ਗਾਂਧੀ ਜੀ ਦਾ 'ਟਰਸਟੀਸ਼ਿਪ' ਦਾ ਅਮਲੀ ਸਰੂਪ ਉਨ੍ਹਾਂ ਨੂੰ

ਇਸ ਕੰਮ ਵਿਚ ਦਿਖ ਗਿਆ। ਚਾਂਡਲ ਵਿਚ ਜਦੋਂ ਵਿਨੋਬਾ ਜੀ ਮਲੇਰੀਏ ਨਾਲ ਬੀਮਾਰ ਸਨ, ਜੀਵਨ ਮਰਨ ਦੇ ਵਿਚਾਲੇ ਉਨ੍ਹਾਂ ਦੀ ਨਈਆ ਡੋਲ ਰਹੀ ਸੀ, ਤਾਂ ਸ਼੍ਰੀ ਜੈਪ੍ਰਕਾਸ਼ ਨਾਰਾਇਣ ਦਾ ਇਹ ਕਹਿਣਾ ਕਿ ਤੁਸੀਂ ਚਿੰਤਾ ਨਾ ਕਰੋ, ਅਸੀਂ ਤੁਹਾਡਾ ਕੰਮ ਉਠਾ ਲਵਾਂਗੇ, ਇਕ ਨਵੀਂ ਆਸ ਦੀ ਕਿਰਨ ਬਣ ਗਿਆ। ਗਯਾ ਜ਼ਿਲੇ ਤੋਂ ਵਿਨੋਬਾ ਪਹਿਲਾਂ ਇਕ ਲੱਖ ਏਕੜ ਦੀ ਮੰਗ ਕਰ ਚੁਕੇ ਸਨ। ਉਥੇ ਪਿੰਡ ਵਿਚ ਸ਼੍ਰੀ ਜੈ ਪਰਕਾਸ਼ ਨਰਾਇਣ ਸੰਚਾਰ ਕਰ ਰਹ ਸਨ। ਛੋਟੇ ਛੋਟੇ ਕਿਸਾਨਾਂ ਨੇ ਸੈਂਕੜਿਆਂ ਹਜ਼ਾਰਾਂ ਦੀ ਗਿਣਤੀ ਵਿਚ ਦਾਨ ਦਿੱਤਾ। ਕਈਆਂ ਨੇ ਆਪਣਾ ਸਭ ਕੁਝ ਸਮਰਪਣ ਕੀਤਾ।

ਚਾਂਡਲ ਦਾ ਸਰੋਵਦਯ -ਸਮੇਲਨ ਭੂਦਾਨ ਯੱਗ ਇਤਹਾਸ ਵਿਚ ਹਮੇਸ਼ਾ ਉਘਾ ਰਹੇਗਾ। ਅਗਲੇ ਹੀ ਦਿਨ ਰਾਮਗੜ੍ਹ ਦੇ ਰਾਜੇ ਨੇ ਇਕ ਲੱਖ ਏਕੜ ਜ਼ਮੀਨ ਥਾਂ ਦਾਨ ਦਿਤਾ ਸੀ। ਵਡੇ ਜ਼ਿਮੀਂਦਾਰਾਂ ਦੇ ਸਹਿਯੋਗ ਦਾ ਨਵਾਂ ਯੁਗ ਅਰੰਭ ਹੋਇਆ। ਏਸੇ ਸਮੇਲਨ ਵਿਚ ਵਿਨੋਬਾ ਦੇ ਪਰਵਚਨ ਨੇ ਰਚਨਾਤਮਕ ਕਰਮਚਾਰੀਆਂ ਦੀ ਵਿਚਾਰਕ—ਭੂਮਿਕਾ ਸਪਸ਼ਟ ਕਰ ਦਿੱਤੀ। ਉਨ੍ਹਾਂ ਦੇ ਇਸ ਭਾਸ਼ਣ ਨੂੰ ਤਾਂ ਲੋਕਾਂ ਨੇ ਸਰਵੋਦਯ ਦਾ ਘੋਸ਼ਣਾ ਪੱਤਰ ਆਖਿਆ।

ਚਾਂਡਲ ਦੇ ਬਾਅਦ ਭੂਦਾਨ ਦਾ ਅਜਿਹਾ ਹੜ੍ਹ ਆਇਆ ਜਿਹੋ ਜਿਹਾ ਕਿ ਪਹਿਲਾਂ ਕਦੀ ਨਹੀਂ ਆਇਆ ਸੀ। ਪਲਾਮੂ ਜ਼ਿਲੇ ਵਿਚ ਰੰਕਾ ਦੇ ਰਾਜਾ ਵਿਨੋਬਾ ਦੇ ਨਾਲ ਘੁਮੇ। ਉਨ੍ਹਾਂ ਨੇ ਪਹਿਲਾਂ ਦੋ ਹਜ਼ਾਰ ਪੰਜ ਸੌ ਏਕੜ ਦਾ ਅਤੇ ਫਿਰ ਬਾਰਾਂ ਹਜ਼ਾਰ ਏਕੜ ਦਾ ਦਾਨ ਦਿੱਤਾ ਸੀ। ਇਹ ਦਾਨ ਕਰਮਚਾਰੀਆਂ ਦੇ ਮੰਗਣ ਉਪਰ ਦਿੱਤਾ ਸੀ। ਜਦੋਂ ਵਿਨੋਬਾ ਨੇ ਪੁਛਿਆ, "ਤੁਸਾਂ ਅਜਿਹਾ ਕਿਉਂ ਕੀਤਾ ?" ਉਨ੍ਹਾਂ ਨੇ ਕਿਹਾ, "ਜੋਹਨੇ ਜਿੰਨਾਂ ਮੰਗਿਆ, ਉਸ ਨੂੰ ਓਨਾ ਦਿੱਤਾ।" ਵਿਨੋਬਾ ਨੇ ਫਿਰ ਕਿਹਾ—"ਹੁਣ ਮੈਂ ਤੁਹਾਡੇ ਕੋਲ ਆਇਆ ਹਾਂ ਮੈਨੂੰ ਕਿੰਨਾ ਦਿਓਗੇ ?"

"ਮੇਰੇ ਕੋਲ ਜਿੰਨੀ ਜ਼ਮੀਨ ਹੈ, ਉਹਦੇ ਵਿਚੋਂ ਜਿੰਨੀ ਮੰਗੋ ਓਨੀ ਹੀ

ਦਿਆਂਗਾ।" ਵਿਨੋਬਾ ਨੇ ਕਿਹਾ, "ਤੁਹਾਡੇ ਕੋਲ ਖ਼ੁਦਕਾਸ਼ਤ ਦੀ ਜਿੰਨੀ ਜ਼ਮੀਨ ਹੈ, ਉਸ ਦਾ ਛੇਵਾਂ ਭਾਗ ਅਤੇ ਜਿੰਨੀ ਵਧਦੀ ਜ਼ਮੀਨ ਹੈ ਉਹ ਸਾਰੀ ਦੀ ਸਾਰੀ ਦੇ ਦਿਓ।" ਰਾਜਾ ਸਾਹਿਬ ਨੇ ਮਨਜ਼ੂਰ ਕਰ ਲਿਆ ਅਤੇ ਇਕ ਲੱਖ ਦੋ ਏਕੜ ਜ਼ਮੀਨ ਦੇ ਦਿੱਤੀ। ਮਹਾਤਮਾ ਬੁਧ ਦੀ ਜੈਅੰਤੀ ਦਾ ਉਹ ਪਵਿੱਤਰ ਦਿਨ ਸੀ। ਵਿਨੋਬਾ ਨੇ ਇਸ ਦਾਨ ਨੂੰ ਪੂਰਨ ਦਾਨ ਮਨਿਆਂ ਅਤੇ ਭਗਵਾਨ ਬੁਧ ਦੇ ਨਾਂ ਤੇ ਉਸ ਨੂੰ ਸੰਪ੍ਰਿਤ ਕੀਤਾ। ਦੋ ਹਫਤੇ ਹੋਰ ਬੀਤੇ। ਰਾਂਚੀ ਜ਼ਿਲੇ ਵਿਚ ਪਾਲਕੋਟ ਦੇ ਰਾਜੇ ਨੇ ਚੁਤਾਲੀ ਹਜ਼ਾਰ ਪੰਜ ਸੌ ਏਕੜ ਜ਼ਮੀਨ ਦਿਤੀ।

ਇਕ ਦਿਨ ਵਿਨੋਬਾ ਨੇ ਆਖਿਆ, "ਮੈਨੂੰ ਜਿਹੜਾ ਦਾਨ ਦਿੰਦਾ ਹੈ, ਉਸ ਨੂੰ ਮੈਂ ਵਿਸ਼ਨੂੰ ਸਮਝਦਾ ਹਾਂ। ਪਰ ਹੁਣ ਮੈਨੂੰ ਵਿਸ਼ਨੂੰ ਦਾ ਨਾਂ ਹਜ਼ਾਰਾਂ ਵੇਰਾਂ ਸੁਨਣ ਦੀ ਇੱਛਾ ਹੈ, ਇਸ ਲਈ ਇਕ ਦਿਨ ਵਿਚ ਮੈਨੂੰ ਇਕ ਹਜ਼ਾਰ ਦਾਨ ਪੱਤਰ ਚਾਹੀਦੇ ਹਨ।" ਵਿਨੋਬਾ ਨੂੰ ਕਈ ਵੇਰਾਂ ਵਿਸ਼ਨੂੰ ਦਾ ਹਜ਼ਾਰ ਵੇਰਾਂ ਵੀ ਨਾਂ ਸੁਣਾਇਆ ਗਿਆ। ਇਕ ਪਾਸੇ ਗਰੀਬਾਂ ਤੋਂ ਹਜ਼ਾਰਾਂ ਦਾਨ ਪੱਤਰ ਮਿਲਦੇ ਸਨ ਅਤੇ ਦੂਜੇ ਬੰਨੇ ਇਕ ਇਕ ਜ਼ਿਮੀਂਦਾਰ ਤੋਂ ਹਜ਼ਾਰਾਂ ਏਕੜ ਜ਼ਮੀਨ ਮਿਲਦੀ ਸੀ। ਇਸ ਤਰ੍ਹਾਂ ਇਨਕਲਾਬ ਨੇ ਦੋਵੇਂ ਮੋਰਚੇ ਸੰਭਾਲ ਰਖੇ ਸਨ। ਹਜ਼ਾਰੀ ਬਾਗ ਜ਼ਿਲੇ ਨੇ ਤਾਂ ਹੱਦ ਕਰ ਦਿੱਤੀ। ਉਥੋਂ ਦੀ ਕੁਲ ਵਾਹੀ ਯੋਗ ਜ਼ਮੀਨ ਤਕਰੀਬਨ ੧੮ ਲੱਖ ਏਕੜ ਹੈ। ਇਸ ਲਈ ਪੂਰੀ ਭੂਮੀ ਸਮੱਸਿਆ ਹਲ ਕਰਨ ਲਈ ਵਿਨੋਬਾ ਨੇ ੩ ਲੱਖ ਏਕੜ ਜ਼ਮੀਨ ਮੰਗੀ। ਮਤਲਬ ਇਹ ਸੀ ਕਿ ਜੇ ਓਨੀ ਜ਼ਮੀਨ ਪੂਰੀ ਹੋ ਜਾਏ, ਤਾਂ ਇਕ ਜ਼ਿਲੇ ਵਿਚ ਇਹ ਗੱਲ ਸਿੱਧ ਹੋ ਜਾਇਗੀ ਕਿ ਭੂਮੀ ਸਮੱਸਿਆ ਪਰੇਮ ਨਾਲ ਹੱਲ ਹੋ ਸਕਦੀ ਹੈ। ਹਜ਼ਾਰੀ ਬਾਗ ਜ਼ਿਲੇ ਨੇ ੭ ਲੱਖ ਏਕੜ ਜ਼ਮੀਨ ਦਾਨ ਵਿਚ ਦਿੱਤੀ। ਏਥੇ ਕੇਵਲ ਭੂਮੀ ਸਮੱਸਿਆ ਹਲ ਹੋਣ ਦੀ ਗਲ ਹੀ ਨਹੀਂ ਰਹੀ, ਸਗੋਂ ਇਹ ਵੀ ਸਿੱਧ ਹੋ ਗਿਆ ਕਿ ਏਥੇ ਹੋਰ ਭੂਮੀ ਹੀਨਾਂ ਨੂੰ ਵਸਾਉਣ ਦਾ ਕੰਮ ਵੀ ਹੋ ਸਕਦਾ ਹੈ। ਪਰ ਹਜ਼ਾਰੀ ਬਾਗ ਜ਼ਿਲੇ ਵਿਚ ਤਾਂ ਪੜਤੀ ਜ਼ਮੀਨ ਅਧਿਕ ਹੈ। ਇਸ ਲਈ ਏਥੇ ਵਧੇਰੇ ਜ਼ਮੀਨ

ਮਿਲੀ। ਅਜਿਹੇ ਜ਼ਿਲਿਆਂ ਦਾ ਕੀ, ਜਿਥੇ ਜਨ ਸੰਖਿਆ ਵਧੇਰੇ ਹੈ ਅ
ਜ਼ਮੀਨ ਘਟ ਹੈ। ਏਥੇ ਜ਼ਮੀਨ ਮਹਿੰਗੀ ਹੈ, ਮਾਲਕ ਛੋਟੇ ਛੋਟੇ ਹਨ ਅ
ਭੂਮੀ-ਸਮੱਸਿਆ ਵੀ ਔਖੀ ਹੈ। ਵਿਨੋਬਾ ਨੇ ਗਯਾ ਜ਼ਿਲੇ ਨੂੰ ਆਪਣ
ਪ੍ਰਯੋਗ ਖੇਤਰ ਬਣਾਇਆ। ਤਿੰਨ ਵੇਰ ਗਯਾ ਜ਼ਿਲੇ ਦਾ ਦੌਰਾ ਕੀਤਾ
ਇਹ ਸਵੀਕਾਰ ਕਰਨਾ ਪਵੇਗਾ ਕਿ ਗਯਾ ਜ਼ਿਲੇ ਲਈ ਨੀਯਤ ਅੰਕੜ
ਅਜੇ ਪੂਰਾ ਨਹੀਂ ਹੋਇਆ। ਫਿਰ ਵੀ ਸਮੱਸਿਆ ਹਲ ਹੋਕੇ ਰਹੇਗੀ, ਇ
ਦੇ ਵਿਚ ਸ਼ੰਕਾ ਨਹੀਂ। ਇਹ ਜ਼ਰੂਰ ਹੈ ਕਿ ਕਰਮਚਾਰੀਆਂ ਨੂੰ ਮਿਹਨ
ਨਾਲ ਨਿਸ਼ਚਾ ਪੂਰਬਕ ਕੰਮ ਵਿਚ ਲਗੇ ਰਹਿਣਾ ਹੋਵੇਗਾ।

ਬੋਧਗਯ ਦੇ ਸਰਵੋਦਯ–ਸੰਮੇਲਨ ਦੀ ਮੁਖ ਘਟਨਾ ਜੀਵਨਦਾਨ
ਵਿਚ ਕਰਮਚਾਰੀਆਂ ਨੂੰ ਲਗਾਉਣ ਦੀ ਦਿਸ਼ਾ ਵਿਚ ਇਕ ਵੱਡਾ ਕੰਮ ਸੀ
ਘਟਨਾ ਜਿੰਨੀ ਅਜੀਬ ਓਨੀ ਹੀ ਵਿਸ਼ਾਲ ਸੀ। ਸ਼੍ਰੀ ਜੈ ਪ੍ਰਕਾਸ਼ ਨਾਰਾਇਣ
ਜਦੋਂ ਬੋਲਣ ਲਈ ਖੜੇ ਹੋਏ ਤਾਂ ਸ਼ਾਇਦ ਉਨ੍ਹਾਂ ਨੂੰ ਵੀ ਪਤਾ ਨਹੀਂ ਸੀ
ਕਿ ਉਹ ਇਕ ਨਵੇਂ ਯੱਗ ਕਰਾਉਣ ਵਾਲੇ ਬਣ ਰਹੇ ਹਨ। ਇਸ ਕੰਮ
ਲਈ ਪੂਰਾ ਜੀਵਨ ਸਮਰਪਨ ਕਰਨ ਵਾਲੇ ਕਰਮਚਾਰੀਆਂ ਦੀ ਮੰਗ
ਕਰਦਿਆਂ ਹੋਇਆਂ ਸਭ ਤੋਂ ਪਹਿਲਾਂ ਉਨ੍ਹਾਂ ਨੇ ਆਪਣੇ ਆਪ ਨੂੰ ਹੀ
ਅਰਪਨ ਕਰ ਦਿਤਾ––ਇਹ ਇਕ ਬਹੁਤ ਵੱਡੀ ਘਟਨਾ ਸੀ। ਦੇਸ਼ ਦਾ
ਇਕ ਵੱਡਾ ਨੀਤੀਵਾਨ ਰਾਜਨੀਤੀ ਛਡ ਕੇ ਲੋਕਨੀਤੀ ਵਲ ਕਦਮ ਚੁਕ
ਰਿਹਾ ਸੀ। ਵਾਤਾਵਰਨ ਵਿਚ ਇਕ ਬਿਜਲੀ ਦੀ ਲਹਿਰ ਜਿਹੀ ਦੌੜ
ਗਈ। ਦੂਜੇ ਦਿਨ ਵਿਨੋਬਾ ਨੇ ਇਕ ਪੱਤਰ ਰਾਹੀਂ 'ਭੂਦਾਨ ਯੱਗ-
ਮੂਲਕ ਗਰਾਮ ਉਦਯੋਗ–ਪਰਧਾਨ ਅਹਿੰਸਾਤਮਿਕ ਕ੍ਰਾਂਤੀ' ਲਈ
ਆਪਣਾ ਜੀਵਨ ਸਮਰਪਨ ਕੀਤਾ। ਜਿਨ੍ਹਾਂ ਦਾ ਪੂਰਾ ਜੀਵਨ ਸੇਵਾ ਲਈ
ਹੀ ਸੀ, ਉਨ੍ਹਾਂ ਨੇ ਵੀ ਆਪਣੇ ਕੰਮ ਨੂੰ 'ਭੂਦਾਨ–ਯੱਗ–ਮੂਲਕ' ਬਣਾਉਣ
ਦਾ ਨਿਸ਼ਚਾ ਕੀਤਾ। ਆਪਣੀ ਸਾਰੀ ਸ਼ਕਤੀ ਇਸ ਕੰਮ ਤੇ ਕੇਂਦ੍ਰਿਤ
ਕਰਨ ਦਾ ਸੰਕਲਪ ਕੀਤਾ। ਇਨ੍ਹਾਂ ਬਜ਼ੁਰਗਾਂ ਲਈ ਜੀਵਨ–ਦਾਨ–ਯੱਗ
ਦੀ ਪਰਤਗਿਆ ਨੂੰ ਦੁਹਰਾਉਣਾ ਸ਼ਕਤੀ ਵਧਾਉਣ ਦਾ ਤਥਾ ਚਿੰਤ–ਸ਼ੁਧੀ

ਦਾ ਸਾਧਨ ਬਣਿਆਂ। ਨੌਜਵਾਨਾਂ ਨੇ ਨਵੇਂ ਇਨਕਲਾਬ ਦੇ ਉਤਸ਼ਾਹ ਨਾਲ ਜੀਵਨ ਦਾਨ ਕੀਤਾ।

ਮਾਰਚ, ੧੯੫੪ ਦੇ ਬਾਅਦ ਬਿਹਾਰ ਵਿਚ ਸੱਤ ਲੱਖ ਏਕੜ ਜ਼ਮੀਨ ਮਿਲੀ। ਭੂਮੀ ਪਰਾਪਤੀ ਦੇ ਨਾਲ ਭੂਮੀ ਦੀ ਵੰਡ ਦੇ ਵਲ ਧਿਆਨ ਜਾਣਾ ਸੁਭਾਵਕ ਸੀ। ਦੇਸ਼ ਭਰ ਵਿਚ ਭੂਮੀ ਦੀ ਵੰਡ ਦਾ ਕੰਮ ਥਾਂ ਥਾਂ ਆਰੰਭ ਹੋਇਆ। ਭੂਮੀ ਪਰਾਪਤੀ ਦੇ ਅਤੇ ਭੂਮੀ ਦੀ ਵੰਡ ਦੇ ਹੁਣ ਤਕ ਦੇ ਅੰਕੜੇ ਇਸ ਪੁਸਤਕ ਦੇ ਅੰਤ ਵਿਚ ਦਿਤੇ ਗਏ ਹਨ।

੨੩ ਮਹੀਨਿਆਂ ਦੀ ਯਾਤ੍ਰਾ ਤੋਂ ਬਾਅਦ ਵਿਨੋਬਾ ਨੇ ਬਿਹਾਰ ਛਡਿਆ। ਭਾਵੇਂ ਉਨ੍ਹਾਂ ਦੇ ਉਥੇ ਰਹਿੰਦਿਆਂ ਹੀ ਭੂਮੀ ਸਮੱਸਿਆ ਪੂਰਨ ਤੌਰ ਤੇ ਹੱਲ ਨਹੀਂ ਹੋ ਸਕੀ, ਫਿਰ ਵੀ ਉਨ੍ਹਾਂ ਨੇ ਜਦੋਂ ਬਿਹਾਰ ਛਡਿਆ, ਤਾਂ ਵਾਤਾਵਰਨ ਅਜਿਹਾ ਬਣ ਚੁਕਾ ਸੀ ਕਿ ਜੇ ਸਾਰੇ ਕਰਮਚਾਰੀ ਉਹਦਾ ਯੋਗ ਲਾਭ ਉਠਾਉਂਦੇ, ਤਾਂ ਉਹਦੇ ਨਾਲ ਪਰਾਂਤ ਦੀ ਭੂਮੀ ਸਮੱਸਿਆ ਅਵੱਸ਼ ਹੀ ਹਲ ਹੋ ਸਕਦੀ ਸੀ। ਵਿਨੋਬਾ ਨੂੰ ਵਿਸ਼ਵਾਸ ਦਿਵਾਇਆ ਗਿਆ ਕਿ ਉਨ੍ਹਾਂ ਦਾ ਸੰਕਲਪ ਸਾਰੇ ਕਰਮਚਾਰੀਆਂ ਦਾ ਸੰਕਲਪ ਹੈ ਅਤੇ ਜਿਹੜਾ ਅੱਠ ਨੌ ਲੱਖ ਏਕੜ ਇਕੱਠਾ ਕਰਨਾ ਬਾਕੀ ਹੈ, ਉਹਨੂੰ ਪੂਰਾ ਕਰਨ ਦੀ ਜ਼ਿਮੇਂਵਾਰੀ ਬਿਹਾਰ ਦੇ ਕਰਮਚਾਰੀਆਂ ਨੇ ਲਈ।

ਬਿਹਾਰ ਵਿਚ ੩੨ ਲੱਖ ਏਕੜ ਜ਼ਮੀਨ ਇਕੱਠੀ ਕਰਨ ਦਾ ਸੰਕਲਪ ਸੀ। ਉਹਦੇ ਵਿਚੋਂ ੨੪ ਲੱਖ ਏਕੜ ਜ਼ਮੀਨ ਹੁਣ ਤਕ ਭੂਦਾਨ ਵਿਚ ਮਿਲ ਚੁਕੀ ਹੈ ਜੇ ਇਹ ਮੰਨ ਲਿਆ ਜਾਵੇ ਕਿ ਉਹਦੇ ਵਿਚੋਂ ੮ ਲਖ ਏਕੜ ਜ਼ਮੀਨ ਅਜਿਹੀ ਹੋਵੇਗੀ, ਜਿਸ ਦੀ ਸਿੱਧੀ ਵਰਤੋਂ ਖੇਤੀ ਲਈ ਨਹੀਂ ਹੋ ਸਕਦੀ, ਫਿਰ ਵੀ ਇਕ ਪਰਾਂਤ--ਜਿਹੜਾ ਕਦ ਵਿਚ ਤਥਾ ਜਨ-ਸੰਖਿਆ ਵਿਚ ਯੂਰਪ ਦੇ ਕਈ ਦੇਸ਼ਾਂ ਦੇ ਮੁਕਾਬਲੇ ਵਿਚ ਵਡਾ ਹੈ--ਦੀ ਭੂਮੀ-ਸਮੱਸਿਆ ਕੇਵਲ ਮੰਗਣ ਨਾਲ ਹੀ ਅੱਧੀ ਹਲ ਹੋ ਸਕੀ, ਇਹ ਤਾਂ ਸਿੱਧੀ ਗੱਲ ਹੈ। ਇਹਦੇ ਵਿਚ ਸਮਝਾਉਣ ਯੋਗ ਗੱਲ ਤਾਂ ਇਹ ਹੈ ਕਿ ਹੁਣ ਵੀ ਬਿਹਾਰ ਦੇ ਕਰੀਬਨ ਅਧੇ ਪਿੰਡਾਂ ਵਿਚ ਭੂਦਾਨ

ਸੇਵਕ ਅਪੜ ਹੀ ਨਹੀਂ ਸਕੇ ਹਨ। ਜੇ ਕਰਮਚਾਰੀ ਸਭ ਦੇ ਸਭ ਪਿੰਡਾਂ ਤਕ ਪਹੁੰਚ ਜਾਂਦੇ, ਤਾਂ ਹੋ ਸਕਦਾ ਹੈ ਕਿ ਭੂਦਾਨ ਰਾਹੀਂ ਬਿਹਾਰ ਦੀ ਭੂਮੀ-ਸਮੱਸਿਆ ਹਲ ਹੁੰਦੀ।

ਇਕ ਤੋਂ ੨੫ ਜਨਵਰੀ ਤਕ ਬੰਗਾਲ ਵਿਚ ਯਾਤ੍ਰਾ ਕਰ ਕੇ ਵਿਨੋਬਾ ੨੬ ਜਨਵਰੀ, ੧੯੫੪ ਵਾਲੇ ਦਿਨ ਉਤਕਲ ਆਏ। ਵਿਨੋਬਾ ਦੇ ਪਹੁੰਚਣ ਤੋਂ ਪਹਿਲਾਂ ਹੀ ਉਤਕਲ ਵਿਚ ਕਾਫ਼ੀ ਕੰਮ ਹੋ ਚੁਕਾ ਸੀ। ਅਜਿਹੇ ਸਭ ਪਰਾਂਤਾਂ ਵਿਚ ਜਿਥੇ ਕਿ ਵਿਨੋਬਾ ਨਹੀਂ ਗਏ ਸਨ—ਉਤਕਲ ਸਭ ਨਾਲੋਂ ਅਗੇ ਸੀ। ਬਿਹਾਰ ਦੇ ਬਾਅਦ ਉੜੀਸਾ ਵਿਚ ਹੀ ਸਭ ਨਾਲੋਂ ਵਧੇਰੇ ਦਾਨ ਦਿਤੇ ਸਨ ਅਤੇ ਗਰਾਮਦਾਨ ਵਿਚ ਤਾਂ ਉੜੀਸਾ ਬਿਹਾਰ ਨਾਲੋਂ ਵੀ ਅਗੇ ਸੀ।

ਵਿਨੋਬਾ ਦੇ ਉਤਕਲ ਵਿਚ ਪ੍ਰਵੇਸ਼ ਕਰਦੇ ਸਮੇਂ ਉੜੀਸਾ ਵਿਚ 'ਭਾਗਰਾਸ਼' ਕਾਨੂੰਨ ਆਇਆ। ਉਸ ਕਾਨੂੰਨ ਨਾਲ ਮਧ ਸ਼੍ਰੇਣੀ ਦੇ ਲੋਕ ਨਾਖੁਸ਼ ਸਨ। ਭੂਦਾਨ ਅੰਦੋਲਨ ਤੇ ਵੀ ਇਹਦਾ ਅਸਰ ਪਿਆ। ਸ਼ੁਰੂ ਸ਼ੁਰੂ ਵਿਚ ਵਿਨੋਬਾ ਨੂੰ ਉੜੀਸਾ ਵਿਚ ਘਟ ਜ਼ਮੀਨ ਮਿਲੀ। ਪਰ ਪੁਰੀ ਸਮੇਲਨ ਦੇ ਬਾਅਦ ਉਥੇ ਭੂਦਾਨ ਦਾ ਹੜ੍ਹ ਜਿਹਾ ਆਇਆ।

ਕੋਰਾਪੁਟ ਜ਼ਿਲੇ ਨੇ ਵਿਨੋਬਾ ਦੇ ਭੂਮੀ-ਕਰਾਂਤੀ ਦੇ ਸਵਪਨ ਨੂੰ ਸੱਚਾ ਬਣਾ ਦਿਤਾ। ਵਿਨੋਬਾ ਨੇ ਪਰਾਂਤ ਦਾ ਦੂਜਾ ਦੌਰਾ ਕਰ ਕੇ ਸਾਰੀ ਸ਼ਕਤੀ ਕੋਰਾਪੁਟ ਤੇ ਲਗਾਈ। ਵਰਖਾ ਰੁਤ ਸੀ। ਕੋਰਾਪੁਟ ਵਿਚ ਵਰਖਾ ਵਿਚ ਕੋਈ ਨਹੀਂ ਜਾਂਦਾ ਸੀ। ਸਖਤ ਬਾਰਸ਼, ਪਹਾੜੀ ਨਦੀਆਂ ਦੇ ਹੜ੍ਹ ਅਤੇ ਮਲੇਰੀਆ ਕਿਸੇ ਸਫ਼ੇਦਪੋਸ਼ ਲਈ ਕੋਰਾਪੁਟ ਜਾਣਾ ਅਸੰਭਵ ਕਰ ਦੇਂਦੇ ਸਨ। ਪਰ ਵਿਨੋਬਾ ਉਸੇ ਵਰਖਾ ਰੁਤ ਵਿਚ ਚਾਰ ਮਹੀਨੇ ਕੋਰਾਪੁਟ ਘੁਮੇਂ। ਉਤਕਲ ਦੇ ਰਚਨਾਤਮਿਕ ਕਰਮਚਾਰੀਆਂ ਨੇ ਵੀ ਆਪਣੀ ਪੂਰੀ ਤਾਕਤ ਉਥੇ ਲਗਾ ਦਿਤੀ। ਦੋ ਸੌ ਕਰਮਚਾਰੀ ਲੱਗ ਪਏ। ਗਰਾਮਦਾਨ ਦੀ ਧਾਰਾ ਵਗ ਤੁਰੀ। ਕਰਮਚਾਰੀ ਬੀਮਾਰ ਹੁੰਦੇ ਸਨ, ਹਸਪਤਾਲ ਜਾਂਦੇ ਸਨ, ਪਰ ਓਥੋਂ ਛੁਟੀ ਪਾਉਂਦਿਆਂ ਹੀ ਤੁਰੰਤ ਆਪਣੇ ਕਾਰਜ ਖੇਤਰ

ਵਿਚ ਪਹੁੰਚ ਜਾਂਦੇ ਸਨ, ਨਾ ਘਰ ਜਾਣ ਦੀ ਗੱਲ ਉਨ੍ਹਾਂ ਨੂੰ ਸੁਝਦੀ ਸੀ, ਨਾ ਆਰਾਮ ਕਰਨ ਦੀ। ਗੱਲ ਕੀ ਉਥੋਂ ਦੇ ਆਦੀ ਵਾਸੀਆਂ ਨੇ ਵੀ ਪੂਰੇ ਉਤਸ਼ਾਹ ਨਾਲ ਆਪਣੀ ਸ਼ਰਧਾ ਇਸ ਯੱਗ ਵਿਚ ਪਰਗਟ ਕੀਤੀ, ਵਿਨੋਬਾ ਨੂੰ ਉਤਕਲ ਛਡਣ ਤੋਂ ਪਹਿਲਾਂ ਹੀ ਕੋਰਾਪੂਟ ਵਿਚ ਛੇ ਸੌ ਗਰਾਮ-ਦਾਨ ਮਿਲ ਚੁਕੇ ਸਨ।*

ਵਿਨੋਬਾ ਨੇ ਬਿਹਾਰ ਤੋਂ ਇਕ ਪੱਤਰ ਵਿਚ ਲਿਖਿਆ ਸੀ—ਬਿਹਾਰ ਵਿਚ ਪੂਰਨ ਭੂਮੀ ਦਾਨ—ਉੜੀਸਾ ਵਿਚ ਭੂਮੀ ਕਰਾਂਤੀ ਅਤੇ ਉਹਦੇ ਬਾਅਦ ਮੁਕਤ ਵਿਚਾਰ। ਆਂਧਰਾ ਤੋਂ ਵਿਨੋਬਾ ਦਾ ਮੁਕਤ ਵਿਚਾਰ ਸ਼ੁਰੂ ਹੋਇਆ। ਆਂਧਰਾ ਵਿਨੋਬਾ ਨੇ ਇਸ ਲਈ ਚੁਣਿਆਂ ਸੀ ਕਿਉਂਕਿ ਉਥੇ ਪਹਿਲਾਂ ਕੋਈ ਖਾਸ ਕੰਮ ਨਹੀਂ ਹੋਇਆ ਸੀ। ਢਾਈ ਮਹੀਨੇ ਬਾਅਦ ਜਦੋਂ ਉਨ੍ਹਾਂ ਨੇ ਹੈਦਰਾਬਾਦ ਰਾਜ ਵਿਚ ਪਰਵੇਸ਼ ਕੀਤਾ, ਤਦ ਤਕ ਆਂਧਰਾ ਵਿਚ ਭੂਦਾਨ ਦੇ ਅਨਕੂਲ ਹਵਾ ਬਣ ਗਈ ਸੀ।

ਹੈਦਰਾਬਾਦ ਦੀ ਯਾਤਰਾ ਵਿਚ ਮਹਿਬੂਬ ਨਗਰ ਦੇ ਜ਼ਿਲੇ ਵਿਚ ਕਾਫੀ ਉਤਸ਼ਾਹ ਪ੍ਰਗਟ ਹੋਇਆ। ਵਿਨੋਬਾ ਨੂੰ ਉਮੀਦ ਹੈ ਕਿ ਉਸ ਜ਼ਿਲੇ ਵਿਚ ਪੂਰੀ ਜ਼ਮੀਨ ਦਾ ਛੇਵਾਂ ਹਿੱਸਾ ਭੂਦਾਨ ਵਿਚ ਮਿਲ ਸਕੇਗਾ।

੩੦ ਜਨਵਰੀ, ੧੯੫੬ ਦੇ ਦਿਨ ਵਿਨੋਬਾ ਪੋਚਮਪਲੀ ਵਿਚ ਫਿਰ ਆਏ। ਭੂਦਾਨ ਦੀ ਉਹ ਗੰਗੋਤਰੀ ਅਤੇ ਬਾਪੂ ਦਾ ਉਹ ਨਿਰਵਾਣ ਦਿਨ! ਉਸ ਦਿਨ ਵਡੀ ਸਭਾ ਵਿਚ ਵਿਨੋਬਾ ਨੇ ਆਪਣਾ ਹਿਰਦਾ ਨਚੋੜਿਆ। ਰਾਜ ਪੁਨਰਗਠਨ ਦੇ ਸਵਾਲ ਨੂੰ ਲੈਕੇ ਦੇਸ਼ ਵਿਚ ਜਿਹੜੀ ਹਿੰਸਾ ਹੋਈ ਸੀ, ਉਸ ਨਾਲ ਵਿਨੋਬਾ ਦੁਖੀ ਸਨ। ਉਨ੍ਹਾਂ ਨੇ ਕਿਹਾ, "ਇਹ ਮੇਰੀ ਹਾਰ ਹੈ। ਅੰਤ੍ਰਰਾਸ਼ਟਰੀ ਨੀਤੀ ਵਿਚ ਸ਼ਾਂਤੀ ਨੂੰ ਮੁਖ ਰਖਣ ਵਾਲੇ ਜਵਾਹਰ ਲਾਲ ਜੀ ਦੀ ਹਾਰ ਹੈ।" ਸਾਡੀਆਂ ਸਾਰੀਆਂ ਸਮੱਸਿਆਵਾਂ ਦਾ ਅਹਿੰਸਾ ਨਾਲ ਹਲ ਖੋਜਣ ਵਲ ਉਨ੍ਹਾਂ ਨੇ ਇਕ ਵੇਰਾਂ ਫਿਤ ਦੇਸ਼ ਦਾ ਧਿਆਨ ਖਿਚਿਆ

---

*ਕੋਰਾਪੂਟ ਦੇ ਬਾਰੇ ਵਿਚ ਵਧੇਰੇ ਜਾਣਕਾਰੀ ਦੇ ਲਈ ਵੇਖੋ: ਭੂਮੀ ਕ੍ਰਾਂਤੀ ਦਾ ਤੀਰਥ : ਕੋਰਾਪੂਟ—ਲੇਖਕ, ਸ੍ਰੀ ਕ੍ਰਿਸ਼ਨਦਬ ਭੱਟ।

ਹੁਣ ਵਿਨੋਬਾ ਜਿਥੇ ਜਾਂਦੇ ਸਨ, ਦੇਸ਼ ਵਿਚ ਅਹਿੰਸਾ ਉਤੇ ਨਿਸਚਾ ਵਧੇ, ਏਸੇ ਦ੍ਰਿਸ਼ਟੀ ਨਾਲ ਉਨ੍ਹਾਂ ਦੇ ਪਰਚਾਰ ਦਾ ਕੰਮ ਚਲਦਾ ਹੈ।

ਪ੍ਰਜਾਸੂਯ–ਯੱਗ ਦਾ ਘੋੜਾ ਨੀਯਮਤ ਚਾਲ ਨਾਲ ਅਗੇ ਵਧ ਰਿਹਾ ਹੈ। ਇਨਕਲਾਬ ਦੇ ਕਦਮ ਲਗਾਤਾਰ ਵਧ ਰਹੇ ਹਨ। ਉਸ ਇਕੱਲੇ ਕਰਮਚਾਰੀ ਦੇ ਪਿਛੇ ਹੁਣ ਤਾਂ ਲੱਖਾਂ ਕਦਮ ਉਠਣ ਲਗ ਗਏ ਹਨ।

ਏਥੇ ਅਸਾਂ ਭੂਦਾਨ ਦਾ ਇਤਿਹਾਸ ਤੁਹਾਡੇ ਸਾਹਮਣੇ ਰਖਿਆ ਹੈ। ਪਰ ਇਸ ਨਾਲੋਂ ਵੀ ਵਧੇਰੇ ਜ਼ਰੂਰੀ ਹੈ, ਭੂਦਾਨ ਯੱਗ ਦੀ ਵੈਚਾਰਿਕ ਭੂਮਕਾ।

: ੩ :

# ਵੈਚਾਰਿਕ-ਭੂਮਿਕਾ–੧

ਵੈਦਿਕ ਰਿਸ਼ੀ ਨੇ ਪ੍ਰਿਥਵੀ ਨੂੰ ਪਰਣਾਮ ਕਰਦਿਆਂ ਹੋਇਆਂ ਆਖਿਆ–"ਮਾਤਾ ਭੂਮੀ : ਪੁਤਰੋਹੰ ਪ੍ਰਿਥਵੀਆ"–ਪ੍ਰਿਥਵੀ ਮਾਤਾ ਹੈ ਅਤੇ ਮੈਂ ਉਸ ਦਾ ਪੁਤਰ ਹਾਂ। ਪ੍ਰਿਥਵੀ, ਜਲ, ਅਗਨੀ, ਹਵਾ ਅਤੇ ਆਕਾਸ਼, ਇਨ੍ਹਾਂ ਪੰਜਾਂ ਤੱਤਾਂ ਦਾ ਬਣਿਆ ਹੋਇਆ ਇਹ ਸਰੀਰ ਉਹਨਾਂ ਦੇ ਹੀ ਆਧਾਰ ਤੇ ਟਿਕਦਾ ਹੈ। ਸ੍ਰਿਸ਼ਟੀ ਦੀ ਰਚਨਾ ਹੀ ਇਸ ਪਰਕਾਰ ਦੀ ਹੈ ਕਿ ਮਨੁਖ ਨੂੰ ਜਿਸ ਚੀਜ਼ ਦੀ ਜਿੰਨੀ ਵਧੇਰੇ ਲੋੜ ਹੁੰਦੀ ਹੈ ਉਨੀ ਹੀ ਜ਼ਿਆਦਾ ਮਾਤਰਾ ਵਿਚ ਉਹ ਕੁਦਰਤ ਵਿਚ ਮਿਲਦੀ ਹੈ। ਹਵਾ ਅਤੇ ਆਕਾਸ਼ ਦੇ ਬਿਨਾਂ ਮਨੁਖ ਪਲ ਭਰ ਵੀ ਜੀਉਂਦਾ ਨਹੀਂ ਰਹਿ ਸਕਦਾ। ਕੁਦਰਤ ਨੇ ਉਹ ਚੀਜ਼ਾਂ ਵੀ ਏਨੀ ਬਹੁਲਤਾ ਵਿਚ ਦਿਤੀਆਂ ਹਨ ਕਿ ਕਿਸੇ ਨੂੰ ਉਹਨਾਂ ਦੀ ਘਾਟ ਅਨੁਭਵ ਨਹੀਂ ਹੁੰਦੀ।

ਮਨੁਖ ਦੀਆਂ ਜ਼ਰੂਰੀ ਲੋੜਾਂ ਵਿਚ ਪਾਣੀ ਅਤੇ ਅੰਨ ਵੀ ਦੋ ਵਸਤੂਆਂ ਹਨ। ਆਮ ਤੌਰ ਤੇ ਜਲ ਵੀ ਇੰਨੀ ਮਾਤਰਾ ਵਿਚ ਮਿਲਦਾ ਹੈ ਕਿ ਹਰ ਕਿਸੇ ਨੂੰ ਲੋੜ ਅਨੁਸਾਰ ਮਿਲ ਜਾਂਦਾ, ਰਿਹਾ ਸਵਾਲ ਅੰਨ ਦਾ। ਜਲ,ਅਗਨੀ,ਹਵਾ ਅਤੇ ਆਕਾਸ਼ ਵਾਂਗ ਅੰਨ ਵੀ ਹਰ ਵਿਅਕਤੀ ਨੂੰ ਕਾਫੀ ਮਾਤਰਾ ਵਿਚ ਮਿਲਣਾ ਚਾਹੀਦਾ ਹੈ। ਭੋਜਨ ਤੇ ਮਨੁਖ ਦਾ ਜਨਮ ਤੋਂ ਹੀ ਅਧਿਕਾਰ ਹੈ, ਪਰ ਮਨੁਖ ਦਾ ਇਹ ਅਧਿਕਾਰ ਮਨੁਖ ਦੁਆਰਾ ਹੀ ਖੋਹਿਆ ਜਾਂਦਾ ਹੈ। ਵਿਗਿਆਨੀ ਅੱਜ ਵੀ ਕਹਿੰਦੇ ਹਨ ਕਿ ਪ੍ਰਿਥਵੀ ਤੇ ਏਨੀਆਂ ਖਾਸ ਵਸਤਾਂ ਹਨ ਕਿ ਅਜ ਜਿੰਨੀ ਆਬਾਦੀ ਹੈ, ਉਸ ਨਾਲੋਂ ਕਈ ਗੁਣਾਂ ਵਧ ਜਾਣ ਤੇ ਵੀ ਉਹ ਘਟਣ ਵਾਲੀਆਂ ਨਹੀਂ ਹਨ, ਪਰ ਫਿਰ ਵੀ ਦੁਨੀਆਂ ਦੀ ਕੁਲ ਆਬਾਦੀ ਵਿਚੋਂ ਤਿੰਨ ਚੌਥਾਈ ਹਿਸਾ

ਅਧ ਭੁਖਾ ਜਾਂ ਕਾਲ ਦੀ ਸੀਮਾ ਤੇ ਰਹਿਣ ਵਾਲਾ ਬਣਦਾ ਜਾ ਰਿਹਾ ਹੈ। ਇਸ ਹਾਲਤ ਦੇ ਕਈ ਕਾਰਨਾਂ ਵਿਚੋਂ ਇਕ ਪ੍ਰਮੁਖ ਕਾਰਨ ਇਹ ਵੀ ਹੈ ਕਿ ਅਸਾਂ ਨੇ ਜਲ, ਅਗਨੀ, ਹਵਾ ਅਤੇ ਆਕਾਸ਼ ਵਾਂਗ ਪ੍ਰਿਥਵੀ ਨੂੰ ਵੀ ਆਜ਼ਾਦ ਨਹੀਂ ਰਖਿਆ ਹੈ। ਜਿਸ ਨੇ ਸਾਹ ਲੈਣਾ ਹੈ ਉਹ ਹਵਾ ਲੈਂਦਾ ਹੈ। ਜਿਸ ਨੂੰ ਪਿਆਸ ਲਗੇ ਉਹ ਪਾਣੀ ਪੀਂਦਾ ਹੈ। ਏਸੇ ਤਰ੍ਹਾਂ ਜਿਸ ਨੂੰ ਭੁਖ ਲਗੇ ਉਸ ਨੂੰ ਰੋਟੀ ਮਿਲਣੀ ਚਾਹੀਦੀ ਹੈ। ਇਹ ਤਦ ਹੀ ਹੋ ਸਕੇਗਾ, ਜੇ ਧਰਤੀ ਤੇ ਕੰਮ ਕਰਨ ਦੀ ਇਛਿਆ ਰਖਣ ਵਾਲੇ ਹਰ ਵਿਅਕਤੀ ਨੂੰ ਕੰਮ ਕਰਨ ਦਾ ਅਵਸਰ ਮਿਲੇ। ਅਜ ਦੀ ਜਿਹੜੀ ਅਸਮਾਨ ਵੰਡ ਹੈ ਉਸ ਨੂੰ ਸਮਾਨ ਕਰਨ, ਜਿਸ ਪ੍ਰਿਥਵੀ ਨੂੰ ਅਸਾਂ ਵੇਦ ਕਾਲ ਵਿਚ ਮਾਂ ਕਿਹਾ ਹੈ, ਉਸ ਦਾ ਅਜ ਮਨੁਖ ਸਵਾਮੀ ਬਣਨਾ ਚਾਹੁੰਦਾ ਹੈ। ਮਾਂ ਜਦੋਂ ਤਕ ਦਾਸੀ ਰਹੇਗੀ ਪੁਤਰ ਸੁਖੀ ਨਹੀਂ ਹੋਵੇਗਾ। ਹਵਾ ਕਦੀ ਇਹ ਨਹੀਂ ਕਹਿੰਦੀ ਕਿ ਮੈਂ ਛੋਟੇ ਬਚੇ ਦੇ ਫੇਫੜੇ ਵਿਚ ਨਹੀਂ ਜਾਵਾਂਗੀ। ਨਦੀ ਕਦੀ ਇਹ ਨਹੀਂ ਕਹਿੰਦੀ ਕਿ ਮੈਂ ਸ਼ੇਰ ਨੂੰ ਹੀ ਪਾਣੀ ਪਿਆਵਾਂਗੀ, ਬੱਕਰੀ ਨੂੰ ਨਹੀਂ। ਸੂਰਜ ਦੀਆਂ ਕਿਰਨਾਂ ਕਦੀ ਇਹ ਨਹੀਂ ਕਹਿੰਦੀਆਂ ਕਿ ਅਸੀਂ ਰਾਜ ਮਹਿਲਾਂ ਵਿਚ ਹੀ ਪਰਵੇਸ਼ ਕਰਾਂਗੀਆਂ, ਝੌਂਪੜੀਆਂ ਵਿਚ ਨਹੀਂ। ਕਿਉਂਕਿ ਇਹ ਜਲ, ਹਵਾ, ਅਗਨੀ, ਭਗਵਾਨ ਦੀਆਂ ਦਾਤਾਂ ਹਨ, ਇਸ ਲਈ ਇਹ ਸਭ ਵਾਸਤੇ ਸਮਾਨ ਹਨ। ਏਸੇ ਤਰ੍ਹਾਂ ਭੂਮੀ ਵੀ ਭਗਵਾਨ ਦੀ ਦਾਤ ਹੋਣ ਦੇ ਕਾਰਨ ਹਰ ਵਾਹਕ ਨੂੰ ਮਿਲਣੀ ਚਾਹੀਦੀ ਹੈ। ਹਰ ਇਕ ਭੂਮੀ-ਪੁਤਰ ਦਾ ਆਪਣੀ ਮਾਂ ਤੇ ਸਮਾਨ ਅਧਿਕਾਰ ਹੈ। ਭੂਦਾਨ ਵਿਚ ਜਿਹੜੀ ਭੂਮੀ ਮੰਗਣ ਦਾ ਅਤੇ ਵੰਡਣ ਦਾ ਕੰਮ ਹੈ, ਉਸ ਦੇ ਪਿਛੇ ਇਹੋ ਹੀ ਮੁਖ ਵੀਚਾਰ ਹੈ। ਭੂਦਾਨ ਯੱਗ ਭੂਮੀ ਦੀ ਨਿਆਂ ਪੂਰਬਕ ਵੰਡ ਦੀ ਮੰਗ ਹੈ। ਹਰ ਮਨੁਖ ਵਿਚ ਲੁਕੀ ਹੋਈ ਸਜਣਤਾ ਨੂੰ ਜਗਾ ਕੇ ਨਿਆਂ ਦੀ ਸਥਾਪਨਾ ਕਰਨ ਦਾ ਇਹ ਕੰਮ ਹੈ।

ਇਹ ਤਾਂ ਹੋਇਆ ਭੂਦਾਨ ਯੱਗ ਦਾ ਨਿਸ਼ਾਨਾ। ਭੂਦਾਨ ਦਾ ਕੰਮ

ਤਾਂ ਸਾਗਰ ਜਿਹਾ ਹੈ। ਇਹ ਸਾਗਰ ਦੇ ਸਮਾਨ ਵਿਸ਼ਾਲ ਹੈ ਅਤੇ ਸਾਗਰ ਦੇ ਸਮਾਨ ਗਹਿਰਾ ਵੀ ਹੈ। ਸਾਨੂੰ ਇਸ ਦੀ ਵਿਸ਼ਾਲਤਾ ਅਤੇ ਗਹਿਰਾਈ ਦਾ ਵੀ ਅੰਦਾਜ਼ਾ ਲਗਾਉਣਾ ਚਾਹੀਦਾ ਹੈ।

ਵਿਨੋਬਾ ਨੇ ਭੂਦਾਨ ਯੱਗ ਨੂੰ 'ਪਰਜਾਸੂਯ ਯੱਗ' ਆਖਿਆ ਹੈ। ਪ੍ਰਾਚੀਨ ਪਰੰਪਰਾ ਨੂੰ ਆਧੁਨਿਕ ਮੰਗ ਦੇ ਨਾਲ ਜੋੜ ਦੇਣਾ ਵਿਨੋਬਾ ਦੀ ਖੂਬੀ ਹੈ। ਉਹਨਾਂ ਨੇ ਜਿਸ ਤਰ੍ਹਾਂ ਆਪਣੇ ਇਸ ਅੰਦੋਲਨ ਵਿਚ ਪ੍ਰਾਚੀਨ ਦਾਨ, ਯੱਗ ਅਤੇ ਤਪ ਆਦਿ ਦੀ ਪਰੰਪਰਾ ਨੂੰ ਆਧੁਨਿਕ ਬਹੁਤ ਜ਼ਰੂਰੀ ਭੁਖ ਦੀ ਸਮਸਿਆ, ਦੇ ਨਾਲ ਜੋੜ ਦਿਤਾ ਤੇ, ਉਸੇ ਤਰ੍ਹਾਂ ਇਸ ਪਰਜਾਸੂਯ ਯੱਗ ਵਿਚ ਰਾਜਸੂਯ ਯੱਗ ਦੀ ਪ੍ਰਾਚੀਨ ਪਰੰਪਰਾ ਨੂੰ ਪਰਜਾਤੰਤਰ ਦੀ ਅਜ ਦੀ ਵੀਚਾਰ ਧਾਰਾ ਦੇ ਨਾਲ ਜੋੜ ਕੇ ਇਕ ਅਨੋਖੀ ਸਮਾਨਤਾ ਬਣਾਈ ਹੈ । ਇਹ ਪਰਜਾਸੂਯ ਯੱਗ ਪਰਜਾ ਦੁਆਰਾ ਪਰਜਾ ਲਈ ਕੀਤਾ ਜਾਂਦਾ ਹੈ ਅਤ ਇਸ ਨਾਲ ਪਰਜਾ ਹੀ ਉਪਰ ਉਠਦੀ ਹੈ! ਇਸ ਲਈ ਭੂਦਾਨ ਯੱਗ ਨੂੰ ਪਰਜਾਸੂਯ ਯੱਗ ਦਾ ਨਾਂ ਵੀ ਦਿਤਾ ਜਾ ਸਕਦਾ ਹੈ।

'ਪਰਜਾਸੂਯ ਯੱਗ' ਸ਼ਬਦ ਨੂੰ ਚੰਗੀ ਤਰ੍ਹਾਂ ਸਮਝਾਉਣ ਲਈ ਸਾਨੂੰ 'ਗੀਤਾ ਪਰਵਚਨ' ਪੜ੍ਹਨਾ ਚਾਹੀਦਾ ਹੈ। ਇਸ ਪੁਸਤਕ ਵਿਚ ਵਿਨੋਬਾ ਦਾ ਸੰਪੂਰਨ ਜੀਵਨ-ਦਰਸ਼ਨ ਗੀਤਾ ਦੇ ਆਧਾਰ ਤੇ ਦਿਤੇ ਗਏ ਪਰਵਚਨਾਂ ਦੇ ਰੂਪ ਵਿਚ ਦਿਤਾ ਗਿਆ ਹੈ। ਉਂਜ ਤਾਂ ਭੂਦਾਨ ਯੱਗ ਆਰੰਭ ਹੋਣ ਤੋਂ ਵੀਹ ਸਾਲ ਪਹਿਲਾਂ ਇਹ ਪਰਵਚਨ ਦਿਤੇ ਗਏ ਸਨ। ਪਰ ਵਿਨੋਬਾ ਮੰਨਦੇ ਹਨ ਕਿ ਜਿਹੜਾ ਇਸ ਪੁਸਤਕ ਨੂੰ ਪੜ੍ਹੇਗਾ, ਉਸ ਦੀ ਸਮਝ ਵਿਚ ਭੂਦਾਨ ਯੱਗ ਦੀ ਸਾਰੀ ਵਿਚਾਰ ਧਾਰਾ ਸਹਿਜੇ ਹੀ ਆ ਜਾਵੇਗੀ ਅਤੇ ਉਸ ਨੂੰ ਇਸ ਯੱਗ ਵਿਚ ਆਪਣਾ ਹਿਸਾ ਦੇਣ ਦੀ ਪਰੇਰਨਾ ਵੀ ਅਵੱਸ਼ ਮਿਲੇਗੀ। 'ਗੀਤਾ ਪਰਵਚਨ' ਦੇ ਸਤਾਰ੍ਹਵੇਂ ਅਧਿਆਇ ਵਿਚ ਵਿਨੋਬਾ ਨੇ 'ਯੱਗ' ਸ਼ਬਦ ਦੇ ਉਦੇਸ਼ ਦਸੇ ਹਨ। ਸ੍ਰਿਸ਼ਟੀ ਵਿਚ ਰਹਿਣ ਕਰ ਕੇ ਸ੍ਰਿਸ਼ਟੀ ਨੂੰ ਜਿਹੜੀ ਹਾਨੀ ਮਨੁਖ ਪਹੁੰਚਾਉਂਦਾ ਹੈ ਉਹ ਨੂੰ

ਪੂਰਾ ਕਰਨਾ-ਇਹ ਯੱਗ ਦਾ ਪਹਿਲਾ ਉਦੇਸ਼ ਹੈ। ਦੂਜਾ ਹੈ ਸ਼ੁਧੀ ਕਰਨ-ਅਸੀਂ ਖੂਹ ਦੀ ਵਰਤੋਂ ਕਰਦੇ ਹਾਂ। ਉਸ ਦੇ ਆਸ ਪਾਸ ਜਿਹੜੀ ਥਾਂ ਖਰਾਬ ਹੋ ਜਾਂਦੀ ਹੈ, ਉਸ ਨੂੰ ਸਾਫ ਕਰਨਾ-ਇਹ ਯੱਗ ਦਾ ਦੂਜਾ ਉਦੇਸ਼ ਹੈ। ਹਾਨੀ ਪੂਰੀ ਕਰਨ ਅਤੇ ਸਫਾਈ ਕਰਨ ਦੇ ਨਾਲ ਹੀ ਕੁਝ ਪਰਗਟ ਨਿਰਮਾਣ ਕਰਨਾ-ਇਹ ਯੱਗ ਦਾ ਤੀਜਾ ਉਦੇਸ਼ ਹੈ।

ਹੁਣ ਅਸੀਂ ਇਹ ਵੇਖੀਏ ਕਿ 'ਗੀਤਾ ਪਰਵਚਨ' ਦੀ ਇਸ ਵਿਆਖਿਆ ਦੇ ਅਨੁਸਾਰ ਭੂਦਾਨ ਯੱਗ ਵਿਚ ਇਹ ਦੋਵੇਂ ਉਦੇਸ਼ ਕਿਸ ਪਰਕਾਰ ਪੂਰੇ ਉਤਰਦੇ ਹਨ। ਅਰਥਾਤ ਇਸ ਦੇ ਨਾਲ ਦੇਸ਼ ਦੇ ਕਿਹੜੇ ਘਾਟੇ ਦੀ ਪੂਰਤੀ ਹੁੰਦੀ ਹੈ। ਕਿਹੜਾ ਸ਼ੁਧੀਕਰਨ ਹੁੰਦਾ ਹੈ ਅਤੇ ਕਿਹੜਾ ਨਵ-ਨਿਰਮਾਣ, ਅਥਵਾ ਫਲ ਪਰਾਪਤ ਹੁੰਦਾ ਹੈ।

ਅਜ ਸਾਡੇ ਪਿੰਡਾਂ ਦਾ ਘਾਟਾ ਚਲ ਰਿਹਾ ਹੈ। ਸਾਡੀ ਗ੍ਰਾਮ ਲਖਸ਼ਮੀ ਅਜ ਨਾਸਤਕ ਹੁੰਦੀ ਜਾ ਰਹੀ ਹੈ। ਅਜ ਤੋਂ ਵੀਹ ਸਾਲ ਪਹਿਲਾਂ ਪਿੰਡਾਂ ਵਿਚ ਜਿੰਨੇ ਉਦਯੋਗ ਧੰਦੇ ਸਨ, ਹੌਲੀ ਹੌਲੀ ਉਹ ਮਿਟਦੇ ਜਾ ਰਹੇ ਹਨ। ਪੁਤਲੀ ਘਰ ਦੀਆਂ ਚਿਮਨੀਆਂ ਜਿਉਂ ਜਿਉਂ ਉੱਚੀਆਂ ਹੁੰਦੀਆਂ ਜਾ ਰਹੀਆਂ ਹਨ, ਕਪੜਾ ਬੁਣਨ ਵਾਲਿਆਂ ਦੀਆਂ ਝੌਂਪੜੀਆਂ ਤਿਉਂ ਤਿਉਂ ਨੀਵੀਆਂ ਹੁੰਦੀਆਂ ਜਾ ਰਹੀਆਂ ਹਨ। ਦੇਸ਼ ਦਾ ਮੁਖ ਸਵਾਲ ਬੇਰੁਜ਼ਗਾਰੀ ਦਾ ਹੈ। ਮੁਸ਼ਕਲ ਇਹ ਹੈ ਕਿ ਜਿਸ ਨੂੰ ਭੁਖ ਹੈ ਉਸ ਦੇ ਕੋਲ ਅੰਨ ਨਹੀਂ, ਅਤੇ ਜਿਸ ਕੋਲ ਅੰਨ ਹੈ ਉਸ ਦੇ ਕੋਲ ਭੁਖ ਨਹੀਂ ਹੈ। ਤੇਲ ਕਢਣ ਦੀਆਂ ਮਿੱਲਾਂ ਖੜੀਆਂ ਹੁੰਦੀਆਂ ਹਨ ਤਾਂ ਤੇਲ ਦੇ ਕੋਹਲੂ ਬੰਦ ਹੋ ਜਾਂਦੇ ਹਨ। ਜੁਤੀਆਂ ਬਨਾਉਣ ਦੇ ਕਾਰਖਾਨੇ ਖੁਲ੍ਹਦੇ ਹਨ ਤਾਂ ਮੋਚੀਆਂ ਦਾ ਧੰਦਾ ਜਾਂਦਾ ਰਹਿੰਦਾ ਹੈ। ਏਥੋਂ ਤਕ ਕਿ ਅਜ ਕਲ ਕੁਝ ਇਹੋ ਜਿਹੇ ਕਾਰਖਾਨੇ ਵੀ ਬਣ ਗਏ ਹਨ ਜਿਥੇ ਇਕੋ ਵੇਲੇ ਕਈ ਕੁੜਤਿਆਂ ਦੀ ਸਿਲਾਈ ਹੋ ਸਕਦੀ ਹੈ। ਇਹ ਸੁਭਾਵਕ ਹੈ ਕਿ ਜਿਥੇ ਇਕੋ ਵਾਰੀ ਕਈ ਕੁੜਤੇ ਸੀਤੇ ਜਾਣਗੇ, ਉਥੇ ਇਕੋ ਵੇਰਾਂ ਕਈ ਦਰਜ਼ੀ ਵੀ ਬੇਕਾਰ ਹੋਣਗੇ। ਇਕ ਬੰਨੇ ਜਿਥੇ ਆਬਾਦੀ ਵਧਣ

ਕਰ ਕੇ ਜ਼ਮੀਨ ਉਤੇ ਬੋਝ ਵਧ ਰਿਹਾ ਹੈ, ਉਥੇ ਦੂਜੇ ਬੰਨੇ ਕਈ ਇਕ ਧੰਦਿਆਂ ਨਾਲ ਬੇਕਾਰ ਹੋਏ ਲੋਕਾਂ ਦਾ ਬੋਝ ਵੀ ਵਧਦਾ ਜਾ ਰਿਹਾ ਹੈ। ਕਿਉਂਕਿ ਸਾਡੇ ਦੇਸ਼ ਵਿਚ ਲੋਕਾਂ ਲਈ ਖੇਤੀ ਬਾੜੀ ਦਾ ਧੰਦਾ ਇਕ ਪਰਕਾਰ ਦਾ ਸਭ ਨਾਲੋਂ ਸਰਲ ਹੈ, ਇਸ ਲਈ ਜਿਸ ਦਾ ਧੰਦਾ ਛੁਟਿਆ, ਉਹੋ ਹੀ ਜ਼ਮੀਨ ਤੇ ਮਜ਼ਦਰੀ ਕਰਨ ਦੀ ਫਿਕਰ ਕਰਦਾ ਹੈ। ਇਸ ਪਰਕਾਰ ਜਿਸ ਨੂੰ ਕੰਮ ਚਾਹੀਦਾ ਹੋਵੇ ਉਸ ਨੂੰ ਕੰਮ ਨਾ ਮਿਲਣ ਦੇ ਕਾਰਨ ਧਰਤੀ ਮਾਂ ਦਾ ਪਹਿਲਾ ਘਾਟਾ ਸਾਡੀ ਗਰਾਮ ਲਖਸ਼ਮੀ ਦਾ ਘਾਟਾ ਹੁੰਦਾ ਹੈ।

ਦੂਜਾ ਘਾਟਾ ਉਹਦੇ ਨਾਲੋਂ ਕੁਝ ਸੂਖਮ ਹੈ। ਉਹ ਹੈ ਵਿਦਿਆ ਦੇਵੀ ਦਾ। ਸਾਡੀ ਵਿਦਿਆ ਅਜ ਸ਼ਹਿਰੀ ਬਣੀ ਹੈ। ਜਿਸ ਭਾਰਤ ਦੇ ਰਾਮ ਕ੍ਰਿਸ਼ਨ ਆਦਿ ਰਾਜਬੰਸੀ ਬਾਲਕਾਂ ਨੂੰ ਸ਼ਹਿਰ ਛਡ ਕੇ ਜੰਗਲਾਂ ਜਾਂ ਪਿੰਡਾਂ ਵਿਚ ਜੀਵਨ ਦੀ ਅਮਲੀ ਸਿਖਿਆ ਲੈਣ ਲਈ ਜਾਣਾ ਪੈਂਦਾ ਸੀ, ਉਸੇ ਭਾਰਤ ਭੂਮੀ ਦੇ ਪਿੰਡਾਂ ਵਿਚ ਸਿਖਿਆ ਅਜ ਨਾਂ-ਮਾਤਰ ਹੀ ਰਹਿ ਗਈ ਹੈ। ਪਿੰਡਾਂ ਵਿਚ ਜਿਹੜੇ ਸਿਆਣੇ ਵਿਦਿਆਰਥੀ ਹੁੰਦੇ ਹਨ, ਉਹਨਾਂ ਦਾ ਜਾ ਤਾਂ ਵਿਕਾਸ ਹੀ ਰੁਕ ਜਾਂਦਾ ਹੈ ਜਾਂ ਫਿਰ ਉਨ੍ਹਾਂ ਨੂੰ ਸ਼ਹਿਰਾਂ ਵਿਚ ਜਾਣਾ ਪੈਂਦਾ ਹੈ। ਵਿਸ਼ਵ ਵਿਦਿਆਲਿਆਂ ਦੀ ਸਥਿਤੀ ਦਾ ਅਧਿਅਨ ਕਰਨ ਲਈ ਡਾ: ਸਰਵਪੱਲੀ ਰਾਧਾ ਕ੍ਰਿਸ਼ਨਨ ਦੀ ਅਧਿਅਕਸ਼ਤਾ ਦੇ ਅਧੀਨ ਜਿਹੜਾ ਕਮਿਸ਼ਨ ਨਿਯੁਕਤ ਕੀਤਾ ਗਿਆ ਸੀ, ਉਹਦੀ ਰੀਪੋਰਟ ਦੇ ਉਸ ਭਾਗ ਵਿਚ ਜਿਸ ਦੇ ਵਿਚ ਕਿ ਪਿੰਡਾਂ ਦੇ ਸਕੂਲਾਂ ਵਿਚ ਵਿਦਿਆ ਆਦਿ ਦਾ ਜ਼ਿਕਰ ਹੈ, ਇਸ ਗੱਲ ਤੇ ਵਿਸ਼ੇਸ਼ ਧਿਆਨ ਦਿਤਾ ਗਿਆ ਹੈ। ਉਸ ਦੇ ਵਿਚ ਅਮਰੀਕਨ ਵਿਦਿਅਕ ਮਾਹਰ ਡਾ: ਮਾਰਗਨ ਨੇ ਦਸਿਆ ਹੈ ਕਿ ਇਤਿਹਾਸ ਦੀ ਇਹ ਸਿਖਿਆ ਹੈ ਕਿ ਜਿਹੜਾ ਦੇਸ਼ ਆਪਣੀ ਗਰਾਮ ਸਿਖਿਆ ਅਤੇ ਗਰਾਮ-ਸੰਸਕ੍ਰਿਤੀ ਦੀ ਚਿੰਤਾ ਨਹੀਂ ਕਰਦਾ, ਉਹਦੀ ਸੰਸਕ੍ਰਿਤੀ ਕੁਝ ਪੀੜ੍ਹੀਆਂ ਵਿਚ ਖਤਮ ਹੋ ਜਾਂਦੀ ਹੈ। ਇਧਰ ਸਾਡੀ ਸਾਰੀ ਸਿਖਿਆ ਹੀ ਮਾਨੋ ਪਿੰਡਾਂ ਤੋਂ ਬੇਮੁਖ ਹੋ ਗਈ ਹੈ।

ਇਹ ਸਾਡੇ ਪਿੰਡਾਂ ਦਾ ਦੂਜੀ ਪਰਕਾਰ ਦਾ ਘਾਟਾ ਹੋ ਰਿਹਾ ਹੈ।

ਤੀਜਾ ਘਾਟਾ ਰਾਜ ਲਖਸ਼ਮੀ ਦਾ ਹੈ । ਜਨ-ਤੰਤਰ ਅਤੇ ਮਜ਼ਬ ਕੇਂਦਰਿਤ ਸਰਕਾਰ, ਇਹ ਦੋਵੇਂ ਚੀਜ਼ਾਂ ਇਕੱਠੀਆਂ ਇਕੋ ਵਾਰੀ ਨਹੀਂ ਸਕਦੀਆਂ। ਸੱਚੇ ਲੋਕ ਰਾਜ ਵਿਚ ਤਾਂ ਸ਼ਕਤੀ ਦਾ ਅਕੇਂਦਰੀ ਕਰਨ ਹੋ ਚਾਹੀਦਾ ਹੈ। ਜਦੋਂ ਜਨ ਤੰਤਰ ਦੀਆਂ ਛੋਟੀਆਂ ਛੋਟੀਆਂ ਇਕਾਈਆ ਵਿਚ ਸੁਤੰਤਰ ਤਾਕਤ ਹੋਵੇਗੀ, ਤਦ ਹੀ ਉਹ ਸਹੀ ਅਰਥਾਂ ਵਿਚ ਜਨ ਤੰਤਰ ਅਖਵਾ ਸਕਣਗੀਆਂ ਅਜ ਸਾਡੇ ਦੇਸ਼ ਵਿਚ ਘਟ ਤੋਂ ਘਟ ਤਾਕ ਪਿੰਡਾਂ ਦੇ ਕੋਲ ਹੈ।

ਭੂਦਾਨ-ਯੱਗ ਸਾਡੇ ਪੇਂਡੂ ਜੀਵਨ ਦੇ—ਉਸੇ ਪੇਂਡੂ ਜੀਵਨ ਦੇ ਜਿਹੜ ਭਾਰਤ ਦੇ ੧/੧੦ ਹਿੱਸੇ ਦਾ ਜੀਵਨ ਹੈ—-ਉਪਰ ਦਸੇ ਤਿੰਨ ਤਰ੍ਹਾਂ ਘਾਟੇ ਨੂੰ ਰੋਕਣ ਲਈ ਹੈ। ਜਿਹੜੇ ਬੇਜ਼ਮੀਨੇ ਹਨ , ਉਨ੍ਹਾਂ ਨੂੰ ਭੂਦਾਨ ਵਿ ਜ਼ਮੀਨ ਦਿਤੀ ਜਾਂਦੀ ਹੈ। ਇਸ ਪਰਕਾਰ ਉਨ੍ਹਾਂ ਨੂੰ ਕੰਮ ਕਰਨ ਲਈ ਹਮੇਸ਼ਾ ਲਈ ਸਾਧਨ ਮਿਲ ਜਾਂਦਾ ਹੈ। ਅਜ ਜਿਹੜੇ ਸੱਚ-ਮੁਚ ਕਿਰਸਾਣ ਮਜ਼ਦੂਰ ਹਨ ਉਨ੍ਹਾਂ ਨੂੰ ਕੰਮ ਕਰਨ ਦਾ ਅਵਸਰ ਮਿਲਦਾ ਹੈ । ਅ ਬੇਜ਼ਮੀਨ ਮਜ਼ਦੂਰ ਹੀ ਸਾਡੇ ਦੇਸ਼ ਵਿਚ ਸਭ ਤੋਂ ਬਹੁਤੇ ਗ਼ਰੀਬ, ਸਭ ਨਾਲੋਂ ਬਹੁਤੇ ਦਬੇ ਅਤੇ ਲਿਤਾੜੇ ਹੋਏ ਹਨ। ਉਨ੍ਹਾਂ ਨੂੰ ਆਜ਼ਾਦ ਕੰਮ ਮਿਲ ਜਾਣ ਕਾਰਨ ਉਨ੍ਹਾਂ ਵਿਚ ਨਵਾਂ ਜੀਵਨ ਆਉਂਦਾ ਹੈ ਅਤੇ ਉਨ੍ਹਾਂ ਨੂੰ ਨਵੀਂ ਤਾਕਤ ਮਿਲਦੀ ਹੈ।

ਜ਼ੰਜੀਰ ਦੀ ਮਜ਼ਬੂਤੀ ਉਨੀ ਹੀ ਸਮਝੀ ਜਾਂਦੀ ਹੈ ਜਿੰਨੀ ਕਿ ਉਹਦੀ ਸਭ ਤੋਂ ਕਮਜ਼ੋਰ ਕੜੀ ਦੀ ਹੁੰਦੀ ਹੈ। ਭੂਦਾਨ ਰਾਹੀਂ ਅਸੀਂ ਦੇਸ਼ ਦੀ ਸਭ ਤੋਂ ਕਮਜ਼ੋਰ ਕੜੀ ਨੂੰ ਤਾਕਤਵਰ ਬਣਾਉਂਦੇ ਹਾਂ। ਇਸ ਨਾਲ ਸਾਰੇ ਦੇਸ਼ ਦੀ ਤਾਕਤ ਵਧਦੀ ਹੈ। ਇਸ ਵਧਦੀ ਹੋਈ ਤਾਕਤ ਵਿਚੋਂ ਜਿਹੜਾ ਵਾਤਾਵਰਨ ਪੈਦਾ ਹੁੰਦਾ ਹੈ, ਉਸ ਵਿਚੋਂ ਗਰਾਮ ਉਦਯੋਗ, ਨਵੀਂ ਤਾਲੀਮ ਆਦਿ ਦੇਸ਼ ਦੀ ਉਸਾਰੀ ਦੇ ਕੰਮਾਂ ਲਈ ਰਾਹ ਖੁਲ੍ਹਦੇ ਹਨ । ਭੂਦਾਨ-ਯੱਗ ਨਾਲ ਵਿਨੋਬਾ ਨਿਜੀ ਪਰਵਾਰ ਦੀ ਭਾਵਨਾ ਨੂੰ ਵਿਆਪਕ ਬਣਾ ਰ

ਗਰਾਮ-ਪਰਵਾਰ ਦੀ ਭਾਵਨਾ ਵਧਾਉਣਾ ਚਾਹੁੰਦੇ ਹਨ। "ਸਭੈ ਭੂਮੀ ਗੋਪਾਲ ਕੀ।" ਇਹਦਾ ਪਹਿਲਾ ਅਸੂਲ ਹੈ। "ਸਭੀ ਭੂਮੀ ਗਾਂਵ ਕੀ" ਇਹ ਮੰਨ ਕੇ ਤਿੰਨ ਸੌ ਤੋਂ ਵੱਧ ਪਿੰਡਾਂ ਨੇ ਆਪਣੀ ਪੂਰੀ ਜ਼ਮੀਨ ਦਾਨ ਵਿਚ ਦੇ ਕੇ ਪਹਿਲਾ ਕਦਮ ਚੁਕਿਆ ਹੈ। ਇਹਦੇ ਤੇ ਹੀ ਨਵੀਂ ਪੇਂਡੂ ਉਸਾਰੀ ਦੀ ਨੀਂਹ ਧਰੀ ਜਾਵੇਗੀ, ਨਵਾਂ ਮਨੁਖ ਬਣੇਗਾ ਅਤੇ ਫਿਰ ਨਵਾਂ ਸਮਾਜ ਬਣੇਗਾ। ਆਪਣੇ ਪਿੰਡ ਵਿਚ ਕੀ ਪੈਦਾ ਕਰਨਾ ਹੈ, ਕਿੰਨਾ ਬਾਹਰੋਂ ਲਿਆਉਣਾ ਹੈ, ਅਸੀਂ ਆਪਣੇ ਬੱਚਿਆਂ ਨੂੰ ਵਿਦਿਆ ਕਿਸ ਪਰਕਾਰ ਦੀ ਦੇਈਏ, ਅਰੋਗਤਾ, ਨਿਆਂ ਆਦਿ ਦਾ ਪ੍ਰਬੰਧ ਕਿਸ ਤਰ੍ਹਾਂ ਹੋਵੇ, ਸਾਰੀਆਂ ਗੱਲਾਂ ਇਸ ਨੀਂਹ ਦੇ ਅਧਾਰ ਤੇ ਸੋਚਾਂਗੇ ਅਤੇ ਉਨ੍ਹਾਂ ਤੇ ਅਮਲ ਕਰ ਕੇ ਵਿਕਾਸ ਪਰਾਪਤ ਕਰਾਂਗੇ।

ਯੱਗ ਦਾ ਦੂਜਾ ਉਦੇਸ਼ ਹੁੰਦਾ ਹੈ, ਵਾਤਾਵਰਨ ਦੀ ਸ਼ੁਧੀ। ਅੱਜ ਵੀ ਜਿਹੜੇ ਯੱਗ-ਹਵਨ ਆਦਿ ਚਲਦੇ ਹਨ, ਉਨ੍ਹਾਂ ਲਈ ਵੀ ਲੋਕਾਂ ਦੀ ਇਹ ਸ਼ਰਧਾ ਹੈ ਕਿ ਉਨ੍ਹਾਂ ਨਾਲ ਪਾਪ ਮੁਕਤੀ ਅਤੇ ਵਾਯੂ ਸ਼ੁਧੀ ਹੁੰਦੀ ਹੈ। ਬਨਾਸਪਤੀ ਘਿਉ ਦੇ ਡੱਬੇ ਸਾੜਨ ਨਾਲ ਜਿਹੜਾ ਧੂਆਂ ਪੈਦਾ ਹੁੰਦਾ ਹੈ, ਉਹਦੇ ਨਾਲ ਵਾਯੂ ਸ਼ੁਧੀ ਕੀ ਹੁੰਦੀ ਹੋਵੇਗੀ–ਇਹ ਅਸੀਂ ਨਹੀਂ ਦਸ ਸਕਦੇ। ਪਰ ਭੂਦਾਨ–ਯੱਗ ਨਾਲ ਵਾਤਾਵਰਨ ਦੀ ਸ਼ੁਧੀ ਦੀ ਜਿਹੜੀ ਗਲ ਹੈ, ਉਹ ਹੈ ਅੰਦਰ ਦੀ ਸ਼ੁਧੀ ਦੀ ਗਲ। ਇਸ ਮੰਗ ਦੀ ਖ਼ੂਬੀ ਇਹ ਹੈ ਕਿ ਇਹਦੇ ਵਿਚ ਦੇਣ ਵਾਲੇ, ਲੈਣ ਵਾਲੇ ਅਤੇ ਦਵਾਉਣ ਵਾਲੇ ਤਿੰਨਾਂ ਦੀ ਚਿੱਤ–ਸ਼ੁਧੀ ਦੀ ਸੰਭਾਵਨਾ ਹੈ। ਸ਼ੁਧ ਨੀਯਤ ਨਾਲ ਦੇਣ ਵਾਲੇ ਦੀ ਚਿੱਤ–ਸ਼ੁਧੀ ਤਾਂ ਸਪਸ਼ਟ ਹੈ। ਉਹ ਭੋਗ ਵਲੋਂ ਮੂੰਹ ਮੋੜ ਕੇ ਤਿਆਗ ਵਲ ਅਗੇ ਵਧਦਾ ਹੈ। ਉਹ ਜਦੋਂ ਦਿੰਦਾ ਹੈ, ਤਾਂ ਭੂਮੀ ਨੂੰ ਮਾਂ ਸਮਝ ਕੇ ਭੂਮੀ ਪੁੜ੍ਹਾਂ ਨੂੰ ਉਹਦਾ ਹੱਕ ਦਿੰਦਾ ਹੈ। ਉਹ ਦੂਜਿਆਂ ਨੂੰ ਭਿਛਿਆ ਨਹੀਂ ਦਿੰਦਾ, ਖ਼ੁਦ ਪ੍ਰੇਮ ਅਤੇ ਮਿਹਨਤ ਵਿਚ ਵਿਸ਼ਵਾਸ ਦੀ ਸਿਖਿਆ ਲੈਂਦਾ ਹੈ। ਕਲ ਤਕ ਉਹ ਆਪਣੇ ਲਈ ਇਕੱਠਾ ਕਰਦਾ ਸੀ, ਅਜ ਉਹ ਦੂਜਿਆਂ ਨੂੰ

ਆਪਣਾ ਸਮਝ ਕੇ ਉਨ੍ਹਾਂ ਲਈ ਕੁਝ ਛਡਦਾ ਹੈ। ਮੋਹ ਵਿਚ ਅਸ਼ੁਧੀ ਹੈ, ਤਿਆਗ ਵਿਚ ਸ਼ੁਧੀ। ਆਪਣੇ ਹਿਰਦੇ ਦੇ ਤਾਰਾਂ ਨੂੰ ਹਿਰਦੇ ਨਾਰਾਇਣ ਦੇ ਤਾਰਾਂ ਨਾਲ ਜੋੜ ਕੇ ਉਹ ਆਪਣੇ ਸਰਵ ਉੱਤਮ ਜਜ਼ਬਿਆਂ ਨੂੰ ਪ੍ਰਗਟ ਕਰਦਾ ਹੈ।

"ਜਿਹੜਾ ਜ਼ਮੀਨ ਲੈਂਦਾ ਹੈ, ਉਹਦੀ ਚਿੱਤ–ਸ਼ੁਧੀ ਕਿਸ ਤਰ੍ਹਾਂ ਹੁੰਦੀ ਹੈ? ਮੁਫਤ ਵਿਚ ਜ਼ਮੀਨ ਮਿਲਣ ਨਾਲ ਉਹਦਾ ਲੋਭ ਵਧਣ ਦੀ ਸੰਭਾਵਨਾ ਹੈ ਨਾ? ਨਹੀਂ ਤਾਂ ਉਹ ਦੀਨ ਭਿਖਾਰੀ ਬਣੇਗਾ।" ਭੂਦਾਨ ਯੱਗ ਦੇ ਕੰਮ ਨੂੰ ਕੇਵਲ ਉਪਰ ਤੋਂ ਵੇਖਣ ਦੇ ਕਾਰਨ ਕਈ ਵਾਰ ਇਸ ਪ੍ਰਕਾਰ ਦੇ ਭੁਲੇਖੇ ਉਠਦੇ ਹਨ। ਪਰ ਅਸਲ ਵਿਚ ਅਜਿਹਾ ਨਹੀਂ ਹੈ। ਜ਼ਮੀਨ ਦੀ ਵੰਡ ਦੇ ਕੰਮ ਨੂੰ ਸਮਝ ਲੈਣ ਤੇ ਇਹ ਚੰਗੀ ਤਰ੍ਹਾਂ ਸਮਝ ਵਿਚ ਆ ਜਾਏਗਾ। ਏਥੋਂ ਅਸੀਂ ਏਨਾ ਸਮਝ ਲਈਏ ਕਿ ਭੂਮੀ ਦਾਨ-ਯੱਗ ਤੋਂ ਜ਼ਮੀਨ ਪ੍ਰਾਪਤ ਕਰਨ ਵਾਲੇ ਭੂਮੀ ਹੀਨਾਂ ਦੀ ਚਿੱਤ ਸ਼ੁਧੀ ਦੀ ਕੀ ਸੰਭਾਵਨਾ ਹੈ। ਜਿਹੜੇ ਪਰਾਧੀਨ ਹਨ, ਉਨ੍ਹਾਂ ਦੀ ਚਿੱਤ-ਸ਼ੁਧੀ ਦੀ ਗੁੰਜਾਇਸ਼ ਕਿਥੇ? ਦੂਜੇ ਦੀ ਜ਼ਮੀਨ ਤੇ ਕਮਾਈ ਕਰਨ ਵਾਲਾ ਅਕਸਰ ਬਹੁਤ ਜ਼ਿਆਦਾ ਕੰਮ ਦੇ ਬੋਝ ਨਾਲ ਚੂਰ ਮਨ ਦੇ ਭਾਵਾਂ ਨੂੰ ਚੁਪ ਚਾਪ ਦਬਾ ਕੇ ਬਹਿ ਜਾਂਦਾ ਹੈ। ਪਰ ਚਿੱਤ-ਸ਼ੁਧੀ ਸੰਜਮ ਵਿਚ ਹੈ, ਗੁਲਾਮੀ ਨਾਲ ਮਨ ਨੂੰ ਦਬਾਉਣ ਵਿਚ ਨਹੀਂ। ਵਰਤ ਵਿਚ ਜਿਹੜੀ ਸ਼ਕਤੀ ਹੈ, ਉਹ ਬਿਨਾਂ ਅੰਨ ਦੇ ਭੁਖੇ ਰਹਿਣ ਵਿਚ ਨਹੀਂ। ਭੂਮੀ-ਪ੍ਰਾਪਤੀ ਤਾਂ ਬੇਜ਼ਮੀਨਾਂ ਨੂੰ ਸ੍ਵੈ-ਅਭਿਮਾਨ ਦੇ ਨਾਲ ਨਾਲ ਖੜੇ ਹੋਣ ਦੀ ਹਿੰਮਤ ਦਿੰਦੀ ਹੈ। ਆਪਣੇ ਪੈਰਾਂ ਤੇ ਆਪ ਖੜੇ ਹੋਣ ਦੀ ਨਿਰਭੈਤਾ ਵਿਚ ਹੀ ਕਾਇਰਾਂ ਦੀ ਚਿੱਤ-ਸ਼ੁਧੀ ਹੈ। ਜੇ ਬੇਜ਼ਮੀਨਾਂ ਨੂੰ ਬਣੀ ਬਣਾਈ, ਪੱਕੀ ਪਕਾਈ ਰੋਟੀ ਦਿੱਤੀ ਜਾਂਦੀ, ਤਾਂ ਉਹ ਜ਼ਰੂਰ ਹੀ ਦੀਨ ਬਣਦਾ। ਪਰ ਭੂਮੀਦਾਨ–ਯੱਗ ਉਹਨੂੰ ਰੋਟੀ ਨਹੀਂ ਦਿੰਦਾ, ਰੋਟੀ ਕਮਾਉਣ ਦਾ ਸਾਧਨ ਦਿੰਦਾ ਹੈ। ਆਪਣੀ ਮਿਹਨਤ ਦਾ ਅੰਨ ਖਾਣ ਦਾ ਮੌਕਾ ਦਿੰਦਾ ਹੈ। ਜਿਹੜਾ ਭੂਮੀ ਹੀਣ ਮਜ਼ਦੂਰ ਦੂਜੇ ਦੀ ਜ਼ਮੀਨ ਤੇ ਮਿਹਨਤ ਕਰਨ ਤੋਂ

ਜੀਅ ਚੁਰਾਉਂਦਾ ਹੈ, ਉਹਨੂੰ ਭੂਦਾਨ—ਯੱਗ ਸ਼ਰਮ ਅਥਵਾ ਮਿਹਨਤ ਵਿਚ ਵਿਸ਼ਵਾਸ਼ ਰਖਣ ਦੀ ਸਿੱਖਿਆ ਦਿੰਦਾ ਹੈ। ਉਹਦੀ ਮਿਹਨਤ ਤੋਂ ਜਿਹੜਾ ਅੰਨ ਪੈਦਾ ਹੁੰਦਾ ਹੈ, ਉਹ ਸੰਸਕ੍ਰਿਤ ਕਵੀ ਦੇ 'ਧਰਮਜਾਨ ਕੁਸੁਮਾਨ' (ਪਸੀਨੇ ਨਾਲ ਪੈਦਾ ਹੋਏ ਫੁਲ) ਦੇ ਵਾਂਗ ਦਸਾਂ ਦਿਸ਼ਾਵਾਂ ਨੂੰ ਸੁਗੰਧਤ ਕਰਦਾ ਹੈ। ਸਚਾਈ ਦਾ ਸਭ ਤੋਂ ਰੋਮਾਂਚਕਾਰੀ ਦਰਸ਼ਨ ਉਦੋਂ ਹੁੰਦਾ ਹੈ ਜਦੋਂ ਜ਼ਮੀਨ ਵੰਡੀ ਜਾਂਦੀ ਹੈ, ਜਦੋਂ ਜ਼ਮੀਨ ਥੋੜੀ ਰਹਿੰਦੀ ਹੈ, ਤਾਂ ਭੂਮੀ ਹੀਣਾਂ ਤੋਂ ਫੈਸਲਾ ਕਰਵਾਇਆ ਜਾਂਦਾ ਹੈ ਕਿ ਕੌਣ ਜ਼ਮੀਨ ਛਡੇਗਾ ਅਤੇ ਕੌਣ ਜ਼ਮੀਨ ਲਵੇਗਾ। ਜਦੋਂ ਭੂਮੀ ਹੀਣ ਲੋਕ ਪੰਚ ਬਣਦੇ ਹਨ ਤਾਂ ਉਨ੍ਹਾਂ ਦੇ ਮੂੰਹੋਂ ਪਰਮੇਸ਼ਵਰ ਦੀ ਬਾਣੀ ਨਿਕਲ ਜਾਂਦੀ ਹੈ। ਪੰਦਰਾਂ ਮਿੰਟ ਪਹਿਲਾਂ ਜਿਹੜਾ ਆਦਮੀ ਇਹ ਕਹਿੰਦਾ ਸੀ ਕਿ ਸਾਨੂੰ ਜ਼ਮੀਨ ਮਿਲੇ, ਅਸੀਂ ਉਹਦੇ ਤੇ ਕਾਸ਼ਤ ਕਰਾਂਗੇ—ਉਹੋ ਹੀ ਫਿਰ ਕਹਿੰਦਾ ਹੈ ਕਿ ਸਾਨੂੰ ਜ਼ਮੀਨ ਜ਼ਰੂਰ ਚਾਹੀਦੀ ਹੈ, ਪਰ ਸਾਡੇ ਨਾਲੋਂ ਜ਼ਿਆਦਾ ਲੋੜ ਉਹਦੀ ਹੈ, ਪਹਿਲਾਂ ਉਹਨੂੰ ਦਿਉ। ਜਦੋਂ ਸਾਰੀ ਦੁਨੀਆਂ ਵਿਚ 'ਪਹਿਲਾਂ ਮੈਨੂੰ, ਫਿਰ ਉਹਨੂੰ' ਦੀ ਆਵਾਜ਼ ਸੁਣਾਈ ਦਿੰਦੀ ਹੈ, ਤਦ ਭੂਦਾਨ—ਯੱਗ ਵਿਚ ਵਿਨੋਬਾ ਬੇਜ਼ਮੀਨਾਂ ਦੇ ਮੂੰਹੋਂ 'ਪਹਿਲਾਂ ਉਹਨੂੰ, ਫਿਰ ਮੈਨੂੰ' ਦੀ ਆਵਾਜ਼ ਕਢਵਾਉਂਦੇ ਹਨ। ਮਨ ਦੀ ਸ਼ੁਧੀ ਦੀ ਇਸ ਤੋਂ ਵਧੀਆ ਮਿਸਾਲ ਕੋਈ ਹੋਰ ਨਹੀਂ ਹੋ ਸਕਦੀ।

ਜਿਹੜੇ ਸੇਵਕ ਭੂਮੀਦਾਨ—ਯੱਗ ਵਿਚ ਜ਼ਮੀਨ ਦਵਾਉਣ ਦਾ ਕੰਮ ਕਰਦੇ ਹਨ, ਉਨ੍ਹਾਂ ਦੀ ਚਿੱਤ—ਸ਼ੁਧੀ ਦੀ ਸੰਭਾਵਨਾ ਦੇਣ ਵਾਲੇ ਅਤੇ ਲੈਣ ਵਾਲੇ ਦੀ ਚਿੱਤ—ਸ਼ੁਧੀ ਨਾਲੋਂ ਕਿਤੇ ਅਧਿਕ ਹੈ। ਭੂਦਾਨ—ਯੱਗ ਦੀ ਸਭ ਨਾਲੋਂ ਵਡੀ ਵਿਸ਼ੇਸ਼ਤਾ ਇਹ ਹੈ ਕਿ ਉਹਦੇ ਵਿਚ ਯਾਤਰੀ ਦੀ ਉੱਨਤੀ ਹਰ ਰੋਜ਼ ਹੁੰਦੀ ਰਹਿੰਦੀ ਹੈ। ਯਾਤਰੀ ਦਾ ਭਾਵ ਏਥੇ ਵਿਨੋਬਾ ਨਹੀਂ ਹੈ। ਵਿਨੋਬਾ ਤਾਂ ਭੂਮੀਦਾਨ—ਯੱਗ ਤੋਂ ਪਹਿਲਾਂ ਵੀ ਹਰ ਰੋਜ਼ ਉੱਨਤੀ ਦੇ ਕੰਮ ਕਰਦੇ ਰਹੇ ਹਨ। ਪਰ ਅਸੀਂ ਤਾਂ ਉਨ੍ਹਾਂ ਸੈਂਕੜੇ ਪ੍ਰਸਿਧ ਅਤੇ ਗੈਰ—ਪ੍ਰਸਿਧ ਸੇਵਕਾਂ ਦਾ ਜ਼ਿਕਰ ਕਰ ਰਹੇ ਹਾਂ, ਜਿਹੜੇ ਦੇਸ਼

ਦੇ ਕੋਨੇ ਕੋਨੇ ਵਿਚ ਵਿਨੋਬਾ ਦੇ ਨਾਲ ਕਦਮ ਮਿਲਾ ਕੇ ਚਲ ਰਹੇ ਹਨ
ਇਹ ਸਚ ਹੈ ਕਿ ਯਾਤਰੂਆਂ ਦੀ ਇਸ ਯਾਤ੍ਰਾ ਵਿਚ ਨਾਜਾਇਜ਼ ਪ੍ਰਸਿਧੀ
ਸਫਲਤਾ ਦੇ ਕਾਰਨ ਪੈਦਾ ਹੋਣ ਵਾਲੇ ਹਉਮੈ ਭਾਵ, ਪੱਖਵਾਦ ਦੀ
ਦਲਦਲ ਵਿਚ ਫਸਣ ਦੀ ਸੰਭਾਵਨਾ, ਮਾਨ ਪ੍ਰਾਪਤ ਕਰਨ ਦੀ ਚੇਸ਼ਟਾ
ਵਿਚ ਸਚਾਈ ਤੋਂ ਹਟਣ ਦੀ ਕਾਹਲੀ ਆਦਿ ਖਤਰੇ ਵੀ ਹਨ । ਪਰ
ਇਨ੍ਹਾਂ ਤੋਂ ਸੁਰਖਿਅਤ ਰਹਿਣ ਦੀਆਂ ਨਿੱਗਰ ਕੰਧਾਂ ਵੀ ਕਾਫੀ ਹਨ।
ਇਨ੍ਹਾਂ ਮਾਨਯੋਗ ਸੇਵਕਾਂ ਦੇ ਰਾਹ ਵਿਚ ਸਦਾ ਸਫਲਤਾ ਦੇ ਫੁਲ ਹੀ ਨਹੀਂ
ਵਿਛੇ ਰਹਿੰਦੇ। ਉਨ੍ਹਾਂ ਨੂੰ ਅਕਸਰ ਅਸਫਲਤਾ ਦੇ ਕੰਡਿਆਂ ਨੂੰ ਮਿਧ ਕੇ
ਅਗੇ ਲੰਘਣਾ ਪੈਂਦਾ ਹੈ। ਪ੍ਰਸਿਧਤਾ ਦੀ ਗਲ ਤਾਂ ਦੂਰ ਰਹੀ, ਸੇਵਕ
ਕਦੀ ਕਦੀ ਹਫਤਿਆਂ ਤਕ ਚਿੱਠੀ, ਅਖਬਾਰ, ਰੇਲ, ਮੋਟਰ ਆਦਿ
ਸਾਰੀਆਂ ਚੀਜ਼ਾਂ ਤੋਂ ਵਿਛੜਿਆ ਹੋਇਆ ਦਰ ਦਰ ਭਟਕਦਾ ਫਿਰਦਾ
ਰਹਿੰਦਾ ਹੈ। ਉਹਦਾ ਨਾਂ ਵੀ ਕੋਈ ਨਹੀਂ ਜਾਣਦਾ, ਉਨ੍ਹਾਂ ਨੂੰ ਖਾਣਾ ਵੀ
ਮੁਸ਼ਕਲ ਨਾਲ ਹੀ ਨਸੀਬ ਹੁੰਦਾ ਹੈ । ਨਿਰਪੱਖ ਜਨਤੰਤਰ ਦੇ ਵਿਚਾਰ
ਦੇ ਸੰਦੇਸ਼ ਦਾ ਪ੍ਰਚਾਰਕ ਹੋਣ ਦੇ ਕਾਰਨ ਉਹਦੇ ਤੋਂ ਉਲਟ ਖਿਆਲ
ਰਖਣ ਵਾਲੇ ਬੁਧੀਮਾਨ ਲੋਕ ਉਹਦੇ ਨਾਲ ਤਣੇ ਰਹਿੰਦੇ ਹਨ। ਜ਼ਮੀਨ ਦੀ
ਵੰਡ ਦਾ ਮੌਕਾ ਸਾਹਮਣੇ ਆ ਜਾਣ ਵੇਲੇ ਇਹ ਵੀ ਪਰੀਖਿਆ ਹੋ ਜਾਂਦੀ
ਹੈ ਕਿ ਉਸ ਨੇ ਜ਼ਮੀਨ ਦੀ ਪ੍ਰਾਪਤੀ ਵਿਚ ਕਿੰਨੀ ਕੁ ਸੱਚੀ ਭਾਵਨਾ ਰੱਖੀ ਹੈ।

ਸੇਵਕ ਦੀ ਚਿੱਤ–ਸ਼ੁਧੀ ਦਾ ਨਿਰਭਰ ਅਸਲ ਵਿਚ ਉਸ ਖਿਆਲ
ਤੇ ਹੈ ਜਿਸ ਦੇ ਅਧਾਰ ਤੇ ਕਿ ਉਹਨੇ ਇਹ ਕੰਮ
ਚੁਕਿਆ ਹੈ। ਵਿਨੋਬਾ ਦੇ ਕਥਨ ਅਨੁਸਾਰ ਜੇ ਉਸ ਨੇ ਸਾਰੇ ਜੀਵਾਂ ਦੇ
ਹਿਰਦੇ ਵਿਚ ਸੁੱਤੇ ਹੋਏ ਰਾਮ ਨੂੰ ਜਗਾਉਣ ਦਾ ਖਿਆਲ
ਰਖਿਆ ਹੈ, ਤਾਂ ਉਸ ਦੀ ਚਿਤ ਸ਼ੁਧੀ ਜ਼ਰੂਰੀ ਹੋਵੇਗੀ। ਉਹ ਇਸ
ਸ਼ਰਧਾ ਅਥਵਾ ਖਿਆਲ ਨੂੰ ਲੈ ਕੇ ਚਲਦਾ ਹੈ ਕਿ ਹਰ ਮਨੁਖ ਵਿਚ
ਭਲਾਈ ਪਈ ਹੋਈ ਹੈ। ਅਜ ਕਲ ਦੇ ਸਮਾਜਕ ਵਾਤਾਵਰਨ ਅਤੇ
ਵਰਤਮਾਨ ਆਰਥਕ ਅਵਸਥਾ ਦੇ ਕਾਰਨ ਉਹ ਸਾਹਮਣੇ ਨਹੀਂ ਆ

ਰਹੀ, ਦਬੀ ਪਈ ਹੈ। ਕਾਰਨ ਲਭਣ ਦਾ ਕੰਮ ਸੇਵਕ ਦਾ ਹੈ। ਜੇ ਉਹ ਨਹੀਂ ਲਭ ਸਕਦਾ ਤਾਂ ਕਿਸੇ ਹੋਰ ਵਿਚ ਨਹੀਂ ਆਪਣੇ ਵਿਚ ਹੀ ਉਹ ਲਭੇਗਾ। ਏਸੇ ਨਾਲ ਉਸ ਦੀ ਚਿਤ-ਸ਼ੁਧੀ ਹੋਵੇਗੀ। ਬਿਲਕੁਲ ਅਨਜਾਣ ਕੋਨੇ ਤੋਂ ਹੀ ਜੇ ਅਚਾਨਕ ਕਿਤੇ ਮਾਨਵਤਾ ਦੀ ਥੋੜੀ ਜਿਹੀ ਝਾਕੀ ਮਿਲੀ, ਤਾਂ ਸੇਵਕ ਦੇ ਮਨ ਵਿਚ ਅਜਿਹਾ ਵਿਸ਼ਵਾਸ਼ ਪੈਦਾ ਹੁੰਦਾ ਹੈ, ਜਿਹੜਾ ਉਸ ਦੇ ਜੀਵਨ ਤੇ ਗਹਿਰਾ ਅਸਰ ਪਾਉਂਦਾ ਹੈ। ਮਾਨਵਤਾ ਦਾ ਦਰਸ਼ਨ ਉਸ ਦੇ ਨੇੜੇ ਹੋਣਾ ਉਸ ਨੂੰ ਮਾਨਵ ਬਣਨ ਅਤੇ ਬਨਾਉਣ ਵਿਚ ਬਹੁਤ ਸਹਾਇਕ ਸਿਧ ਹੁੰਦੇ ਹਨ। ਕਿਸੇ ਮਨੁਖ ਅੰਦਰ ਉਸ ਦੇ ਸਦਗੁਣਾਂ ਅਥਵਾ ਚੰਗੇ ਗੁਣਾਂ ਰਾਹੀਂ ਪਰਵੇਸ਼ ਕਰਨਾ ਸੇਵਕ ਨੂੰ ਖੁਦ ਚੰਗੇ ਗੁਣਾਂ ਦੀ ਧਾਰਨਾ ਲਈ ਪਰੇਰਨਾ ਕਰਦਾ ਹੈ। ਇਸ ਤੋਂ ਇਲਾਵਾ ਸੇਵਕ ਨੂੰ ਇਸ ਯੱਗ ਵਿਚ ਚਿਤ-ਸ਼ੁਧੀ ਲਈ ਹੋਰ ਅਵਸਰ ਮਿਲਣਗੇ। ਰੋਜ਼ ਅਨੇਕਾਂ ਲੋਕਾਂ ਨਾਲ ਮਿਲਦਿਆਂ ਰਹਿਣ ਦੇ ਕਾਰਨ ਸਹਿਜੇ ਹੀ ਉਸ ਦੇ ਵਿਚ ਨਿਮਰਤਾ, ਧੀਰਜ ਆਦਿ ਗੁਣਾਂ ਵਾ ਵਿਕਾਸ ਹੁੰਦਾ ਹੈ। ਗਰੀਬਾਂ ਨਾਲ ਹਮਦਰਦੀ ਰਖਣ ਵਾਲੇ ਕੰਮ ਨੂੰ ਚੁਕਣ ਦੇ ਕਦਮ ਤੋਂ ਉਸ ਨੂੰ ਸਹਿਜੇ ਹੀ ਸਾਦਗੀ ਦੀ ਪਰੇਰਨਾ ਮਿਲਦੀ ਹੈ। ਪੈਦਲ ਯਾਤਰਾ ਆਦਿ ਦੇ ਸਾਧਨਾਂ ਦੇ ਕਾਰਨ ਉਸ ਦਾ ਮਿਹਨਤ ਵਿਚ ਵਿਸ਼ਵਾਸ਼ ਅਤੇ ਮਨ ਦੀ ਇਕਾਗਰਤਾ ਅਤੇ ਸ਼ਾਂਤੀ ਵਧਦੀ ਹੈ।

ਭੂਦਾਨ ਯੱਗ ਵਿਚ ਦੇਣ ਵਾਲਿਆਂ, ਲੈਣ ਵਾਲਿਆਂ ਅਤੇ ਦਿਵਾਉਣ ਵਾਲਿਆਂ, ਸਭ ਦੀ ਚਿੱਤ-ਸ਼ੁਧੀ ਹੁੰਦੀ ਹੈ। ਇਸ ਸ਼ੁਧੀ ਦੀ ਲਾਗ ਦੂਜਿਆਂ ਨੂੰ ਵੀ ਲਗੇ ਬਿਨਾਂ ਨਹੀਂ ਰਹਿੰਦੀ। ਇਸ ਤਰ੍ਹਾਂ ਯੱਗ ਦਾ ਦੂਜਾ ਕੰਮ, ਵਾਤਾਵਰਨ ਸ਼ੁਧੀ ਭੂਮੀਦਾਨ ਯੱਗ ਵਿਚ ਉੱਤਮ ਰੀਤੀ ਨਾਲ ਸਿਰੇ ਚੜ੍ਹਦਾ ਹੈ।

ਯੱਗ ਦਾ ਦੂਜਾ ਲਾਭ ਹੈ, ਫਲ ਪਰਾਪਤੀ। ਭੂਦਾਨ ਯੱਗ ਤੋਂ ਜਿਹੜਾ ਫਲ ਪਰਾਪਤ ਕਰਨਾ ਹੈ, ਉਸ ਦਾ ਫੌਰੀ ਸਰੂਪ ਤਾਂ ਸਪਸ਼ਟ ਹੈ—ਗ੍ਰਾਮ ਦੀ ਸਾਰੀ ਜ਼ਮੀਨ ਦਾ ਗ੍ਰਾਮੀਕਣ ਕਰਨਾ, ਪਿੰਡਾਂ ਵਿਚ ਪ੍ਰੇਮ

ਭਾਵ ਸਥਾਪਤ ਕਰਨਾ, ਪਰੀਵਾਰ ਭਾਵਨਾ ਨੂੰ ਵਿਆਪਕ ਕਰਦਿ
ਹੋਇਆਂ "ਵਸੁਧੈਵ ਕੁਟੁੰਬਕਮ੍" (ਸਾਰੀ ਧਰਤੀ ਹੀ ਕੁਟੰਬ ਹੈ) ਵਲ ਪਹਿ
ਕਦਮ ਚੁਕਣਾ ਹੈ, ਪਰ ਭੂਦਾਨ ਯੱਗ ਵਿਚ ਜਿਹੜੀ ਫਲ ਪਰਾਪ
ਕਰਨੀ ਹੈ। ਉਹ ਕੇਵਲ ਭੂਮੀ ਦੀ ਦੁਬਾਰਾ ਵੰਡ ਨਾਲ ਹੀ ਮੁਕੰਮਲ ਨ
ਹੋ ਜਾਂਦੀ। ਭੂਦਾਨ ਯੱਗ ਦੇ ਪਿਛੇ ਮੂਲ ਵਿਚਾਰ ਸਾਮਯਯੋਗ ਦਾ ਹੈ
ਸਾਮਯਯੋਗ ਤਥਾ ਭੂਦਾਨ ਅੰਦੋਲਨ ਦੇ ਰਾਜਨੀਤਕ ਤਥਾ ਸਾਂਸਕ੍ਰਿਤ ਪ
ਦੀ ਅਗੇ ਇਕ ਅਧਿਆਇ ਵਿਚ ਚਰਚਾ ਹੋਵੇਗੀ। ਏਥੇ ਅਸੀਂ ਕੇਵ
ਇਕ ਹੀ ਸ਼ਬਦ ਦੀ ਚਰਚਾ ਕਰਾਂਗੇ, ਜਿਸ ਨੂੰ ਕਿ ਵਿਨੋਬਾ ਘੜੀ ਮੁ
ਇਸਤੇਮਾਲ ਕਰਦੇ ਹਨ, ਜਿਸ ਨੂੰ ਗਾਂਧੀ ਜੀ ਵੀ ਅਕਸਰ ਆਪ
ਸੁਪਨਿਆਂ ਦੇ ਸਵਰਾਜ ਦਾ ਚਿਤਰ ਖਿਚਣ ਲਈ ਇਸਤੇਮਾ
ਕਰਦੇ ਸਨ।

ਇਹ ਸ਼ਬਦ ਹੈ 'ਰਾਮ ਰਾਜ'। ਕੁਝ ਲੋਕਾਂ ਨੂੰ ਰਾਮ ਰਾਜ ਸ਼ਬ
ਵਿਚ ਪਰਾਚੀਨਤਾ ਦੀ ਬੂ ਆਉਂਦੀ ਹੈ। ਕੁਝ ਨੂੰ ਸੰਪਰਦਾਇਕਤਾ ਦੀ
ਪਰ ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਸਾਡੇ ਭਾਰਤ ਦੀ ਆ
ਜਨਤਾ 'ਰਾਮ ਰਾਜ' ਸ਼ਬਦ ਨੂੰ ਜਨ ਤੰਤਰ, ਗਣਤੰਤਰ, ਸਮਾਜਵਾ
ਤੰਤਰ ਆਦਿ ਸ਼ਬਦਾਂ ਨਾਲੋਂ ਜ਼ਿਆਦਾ ਚੰਗੀ ਤਰ੍ਹਾਂ ਜਾਣਦੀ ਹੈ। ਗਾਂਧ
ਜੀ ਦੇਸ਼ ਦੀ ਨਬਜ਼ ਨੂੰ ਪਛਾਣਦੇ ਸਨ ਅਤੇ ਜਨਤਾ ਦੀ ਸਮਝ ਵਿ
ਆਉਣ ਵਾਲੀ ਭਾਸ਼ਾ ਵਿਚ ਬੋਲਦੇ ਸਨ। ਭੂਦਾਨ ਯੱਗ ਨੇ ਜਿਹੜਾ ਫ
ਪਰਾਪਤ ਕਰਨਾ ਹੈ, ਉਸ ਨੂੰ ਵਿਨੋਬਾ ਨੇ 'ਰਾਮ ਰਾਜ' ਕਿਹਾ ਹੈ
ਤੁਲਸੀ ਦਾਸ ਜੀ ਦੇ ਸ਼ਬਦਾਂ ਵਿਚ ਉਸ ਰਾਮ ਰਾਜ ਦੀ ਵਿਆਖਿਆ
ਵੇਖੋ। ਉਹਨਾਂ ਨੇ 'ਪਰਾਧੀਨ ਸੁਪਨੇ ਸੁਖ ਨਾਹੀਂ' ਦਾ ਜਿਹੜਾ ਮਹਾਂ
ਮੰਤਰ ਦਿਤਾ, ਉਸ ਨੂੰ ਦੇਸ਼ ਵਾਸੀਆਂ ਨੇ ਕੰਠ ਕਰ ਲਿਆ। ਇਸ
ਮੰਤਰ ਵਿਚ ਸਾਡੇ ਦੇਸ਼ ਦੀ ਪਹਿਲੀ ਮੰਗ ਸੁਤੰਤਰਤਾ ਦੀ ਆਵਾਜ਼ ਗੂੰ
ਉਠੀ। ਉਸੇ ਤਰ੍ਹਾਂ ਗੋਸੁਆਮੀ ਜੀ ਨੇ ਰਾਮ ਰਾਜ ਦਾ ਵਰਨਣ ਇਹਨਾਂ

ਪੰਗਤੀਆਂ ਵਿਚ ਕੀਤਾ ਹੈ :-

"ਬੈਰ ਨਾ ਕਰਹਿ ਬਾਹੂ ਸਨ ਕੋਈ,ਰਾਮ ਪ੍ਰਤਾਪ ਵਿਸ਼ਮਤਾ ਖੋਈ।"

ਇਸ ਪਦ ਦੇ ਪਹਿਲੇ ਅਧੇ ਹਿਸੇ ਦਾ ਅਰਥ ਜੇ ਫਰਾਂਸੀਸੀ ਇਨਕਲਾਬ ਦੀ ਭਾਸ਼ਾ ਵਿਚ ਕੀਤਾ ਜਾਵੇ ਤਾਂ 'ਭਾਈਚਾਰਾ' ਹੋਵੇਗਾ ਅਤੇ ਦੂਜੇ ਅਧੇ ਦੇ ਹੋਵੇਗਾ 'ਸਮਾਨਤਾ'। ਇਸ ਪਰਕਾਰ ਉਸ ਇਨਕਲਾਬ ਦੀ ਭਾਸ਼ਾ ਵਿਚ ਰਾਮ ਰਾਜ ਦਾ ਮਤਲਬ ਹੁੰਦਾ ਹੈ, ਸੁਤੰਤਰਤਾ, ਸਮਾਨਤਾ ਅਤੇ ਭਾਈਚਾਰਾ। ਫਰਾਂਸ ਦੇਸ਼ ਨੇ ਇਹ ਤਿੰਨੇ ਸ਼ਬਦ ਦਿਤੇ। ਪਰ ਉਹਨਾਂ ਦੇ ਇਨਕਲਾਬ ਤੋਂ ਸਿਰਫ ਇਕ ਹੀ ਚੀਜ਼ ਸਿਧ ਹੋਈ, ਸੁਤੰਤਰਤਾ। ਸਮਾਨਤਾ ਅਤੇ ਭਾਈਚਾਰਾ ਪਿਛੇ ਰਹਿ ਗਏ। ਇਸ ਦੇ ਬਾਅਦ ਦੁਨੀਆਂ ਨੇ ਇਕ ਦੂਜਾ ਇਨਕਲਾਬ ਵੇਖਿਆ-ਰੂਸ ਦਾ, ਜਿਸ ਦੇ ਵਿਚ ਸਮਾਨਤਾ ਕੁਝ ਹਦ ਤਕ ਸਿੱਧੀ ਹੋਈ। ਪਰ ਭਾਈਚਾਰਾ ਉਸ ਤੋਂ ਦੂਰ ਰਿਹਾ ਅਤੇ ਸੁਤੰਤਰਤਾ ਕੁਚਲੀ ਗਈ, ਪਰ ਅਜ ਸਾਡੇ ਦੇਸ਼ ਵਿਚ ਜਿਹੜਾ ਇਨਕਨਾਬ ਆ ਰਿਹਾ ਹੈ। ਉਸ ਦਾ ਆਰੰਭ ਹੀ ਬਾਪੂ ਜੀ ਨੇ ਭਾਈਚਾਰੇ ਤੋਂ ਕੀਤਾ। ਭਾਈਚਾਰੇ ਰਾਹੀਂ ਹੀ ਉਹਨਾਂ ਨੇ ਸੁਤੰਤਰਤਾ ਦੀ ਪਰਾਪਤੀ ਕੀਤੀ-ਵਿਨੋਬਾ ਉਹਨਾਂ ਦੇ ਕਦਮਾਂ ਤੇ ਚਲ ਕੇ ਸੁਤੰਤਰਤਾ ਨੂੰ ਕਾਇਮ ਰਖਣਾ ਚਾਹੁੰਦੇ ਹਨ ਅਤੇ ਸਮਾਨਤਾ ਕਾਇਮ ਕਰਨਾ ਚਾਹੁੰਦੇ ਹਨ। ਇਸ ਪਰਕਾਰ ਅਸੀਂ ਵੇਖਦੇ ਹਾਂ ਕਿ ਭੂਦਾਨ ਯੱਗ ਦੁਨੀਆਂ ਦੇ ਇਤਿਹਾਸ ਦੀ ਇਕ ਅਨੋਖੀ ਘਟਨਾ ਬਣ ਜਾਂਦੀ ਹੈ। ਅਸਲ ਵਿਚ ਅਸੀਂ ਵੇਖਦੇ ਹਾਂ ਕਿ ਪ੍ਰੇਮ ਪੂਰਤ ਇਨਕਲਾਬ ਰਾਹੀਂ ਵਿਨੋਬਾ ਨੇ ਅਹਿੰਸਾ ਦੀ ਦਿਸ਼ਾ ਵਿਚ ਸੰਸਾਰ ਨੂੰ ਇਕ ਦਮ ਹੋਰ ਅਗੇ ਵਧਾਇਆ ਹੈ। ਬੁਧ, ਮਹਾਂਵੀਰ, ਈਸਾ ਨੇ ਜਗਤ ਨੂੰ ਅਹਿੰਸਾ ਵਖਾਈ, ਪਰ ਉਹ ਅਹਿੰਸਾ ਵਿਅਕਤੀਗਤ ਖੇਤਰ ਤਕ ਸੀਮਤ ਸੀ। ਗਾਂਧੀ ਜੀ ਨੇ ਇਕ ਕਦਮ ਅਗੇ ਚੁਕਿਆ, ਉਹਨਾਂ ਨੇ ਰਾਜਨੀਤਕ ਖੇਤਰ ਵਿਚ ਅਹਿੰਸਾ ਦਾ ਪ੍ਰਵੇਸ਼ ਸਤਿਆਗ੍ਰਹਿ ਦੁਆਰਾ ਕਰਵਾਇਆ। ਅਜ ਉਸੇ ਅਹਿੰਸਾ ਦਾ ਪਰਵੇਸ਼ ਆਰਥਕਤਾ ਦੇ ਖੇਤਰ ਵਿਚ ਭੂਦਾਨ ਯੱਗ ਦੁਆਰਾ ਕਰਵਾ ਰਹੇ ਹਨ।

: ੪ :

# ਵੈਚਾਰਿਕ ਭੂਮਿਕਾ——੨

ਕਦੀ ਕਦੀ ਵਿਨੋਬਾ ਜੀ ਅਜਿਹੀ ਗਲ ਕਹਿ ਦਿੰਦੇ ਹਨ ਕਿ ਲੋਕਾਂ ਨੂੰ ਧੱਕਾ ਜਿਹਾ ਲਗਦਾ ਹੈ। ਕੁਝ ਪੜ੍ਹੇ ਲਿਖੇ ਆਖੇ ਜਾਣ ਵਾਲੇ ਲੋਕ ਤਾਂ ਵਿਨੋਬਾ ਦੇ ਸ਼ਬਦਾਂ ਵਿਚ ਅਭਿਮਾਨ ਦੀ ਧੁਨੀ ਵੀ ਸੁਣਦੇ ਹਨ। ਪਰ ਉਨ੍ਹਾਂ ਦੇ ਇਕ ਇਕ ਬਚਨ ਦੇ ਪਿਛੇ ਭਾਰੀ ਤਪੱਸਿਆ ਅਤੇ ਡੂੰਘੇ ਵਿਚਾਰਾਂ ਦਾ ਬਲ ਹੁੰਦਾ ਹੈ। ਜਦੋਂ ਜੜ੍ਹ ਅਤੇ ਚੇਤਨ ਸ਼ਬਦਾਂ ਨੂੰ ਸਮਝਾਉਂਦਿਆਂ ਹੋਇਆਂ ਵਿਨੋਬਾ ਨੇ ਇਹ ਕਿਹਾ, "ਜੜ੍ਹ ਭਾਵੇਂ ਕਿੰਨਾ ਮਹਾਨ ਹੋਵੇ ਅਤੇ ਚੇਤਨ ਭਾਵੇਂ ਕਿੰਨਾ ਛੋਟਾ ਹੋਵੇ, ਫਿਰ ਵੀ ਚੇਤਨ ਦੀ ਮਹੱਤਤਾ ਜੜ੍ਹ ਨਾਲੋਂ ਜ਼ਿਆਦਾ ਹੈ, ਹਿਮਾਲੀਆ ਮਹਾਨ ਹੈ ਪਰ ਜੜ੍ਹ ਹੈ, ਵਿਨੋਬਾ ਛੋਟਾ ਹੈ ਪਰ ਚੇਤਨ ਹੈ, ਵਿਨੋਬਾ ਚਾਹੇ ਤਾਂ ਹਿਮਾਲਾ ਨੂੰ ਉੱਤਰ ਤੋਂ ਦੱਖਣ ਵਿਚ ਸੁਟ ਸਕਦਾ ਹੈ, ਤਦ ਇਹ ਸੁਣ ਕੇ ਲੋਕ ਹੱਕੇ ਬੱਕੇ ਰਹਿ ਗਏ। ਪਰ ਵਿਨੋਬਾ ਦੇ ਦੂਜੇ ਵਾਕ ਨੇ ਇਸ ਵਾਕ ਦਾ ਜਦੋਂ ਭਾਵ ਅਰਥ ਸਮਝਾਇਆ, ਤਾਂ ਲੋਕਾਂ ਵਿਚ ਨਵੀਂ ਚੇਤਨਾ ਪੈਦਾ ਹੋ ਗਈ। ਮੁਕਾਬਲਾ ਹਿਮਾਲੀਆ ਅਤੇ ਵਿਨੋਬਾ ਦਾ ਨਹੀਂ, ਜੜ੍ਹ ਅਤੇ ਚੇਤਨ ਦਾ ਹੈ। ਉਨ੍ਹਾਂ ਨੇ ਕਿਹਾ—ਵਿਨੋਬਾ ਚੇਤਨ ਹੈ, ਕੱਲ ਉਹ ਤਿੱਬਤ ਵਿਚ ਚਲਾ ਜਾਏ; ਤਾਂ ਹਿਮਾਲੀਆ ਆਪਣੇ ਆਪ ਦੱਖਣ ਵਿਚ ਚਲਾ ਜਾਏਗਾ। ਪਰ ਜੇ ਹਿਮਾਲੀਆ ਚਾਹਵੇ ਵੀ ਤਾਂ ਵੀ ਉਹ ਟਸ ਤੋਂ ਮਸ ਨਹੀਂ ਹੋ ਸਕਦਾ। ਭਾਸ਼ਾ ਚਮਤਕਾਰੀ ਸੀ, ਪਰ ਉਹਦੇ ਪਿਛੇ ਡੂੰਘੇ ਵਿਚਾਰ ਵੀ ਸਨ।

ਅਕਬਰ ਪੁਰ (ਉਤਰ ਪ੍ਰਦੇਸ਼) ਤੋਂ ਵਿਨੋਬਾ ਨੇ ਭਾਰਤ ਵਾਸੀਆਂ ਦੇ ਨਾਂ ਇਕ ਅਪੀਲ ਲਿਖੀ ਸੀ। ਉਸ ਅਪੀਲ ਵਿਚ ਉਨ੍ਹਾਂ ਨੇ ਭੂਦਾਨ ਯੱਗ ਲਈ ਤਿੰਨ ਦਾਅਵੇ ਕੀਤੇ ਸਨ। ਇਹ ਤਿੰਨੇ ਦਾਅਵੇ ਅਜਿਹੇ ਹਨ, ਜਿਨ੍ਹਾਂ ਨੂੰ ਪੜ੍ਹਦਿਆਂ ਪਹਿਲੀ ਵਾਰ ਤਾਂ ਇਹ ਵਿਚਾਰ ਆ ਹੀ ਜਾਂਦਾ ਹੈ

ਕਿ ਜ਼ਮੀਨ ਨੂੰ ਪ੍ਰਾਪਤ ਕਰਨ ਦੇ ਇਸ ਢੰਗ ਦੇ ਬਾਰੇ ਵਿਚ ਏਨੇ ਵੱਡੇ ਵੱਡੇ ਦਆਵੇ ਕਰਨ ਦਾ ਕੀ ਮਤਲਬ।

ਪਰ ਗਹਿਰਾਈ ਨਾਲ ਸੋਚਿਆਂ ਸਾਨੂੰ ਪਤਾ ਲਗੇਗਾ ਕਿ ਇਨ੍ਹਾਂ ਹੀ ਤਿੰਨਾਂ ਦਆਵਿਆਂ ਵਿਚ ਭੂਦਾਨ–ਯੱਗ ਦੀ ਵੈਚਾਰਿਕ–ਭੂਮਿਕਾ ਸਪਸ਼ਟ ਹੋ ਜਾਂਦੀ ਹੈ। ਆਓ ਆਪਾਂ ਇਨ੍ਹਾਂ ਦਾਅਵਿਆਂ ਤੇ ਵਿਚਾਰ ਕਰੀਏ। ਵਿਨੋਬਾ ਆਪਣੀ ਅਪੀਲ ਵਿਚ ਕਹਿੰਦੇ ਹਨ ਕਿ "ਮੇਰਾ ਇਸ ਕੰਮ ਲਈ ਤੀਹਰਾ ਦਾਅਵਾ ਹੈ; ਇਕ ਤਾਂ ਇਹ ਕਿ ਇਹ ਭਾਰਤੀ ਸੰਸਕ੍ਰਿਤੀ ਦੇ ਅਨਕੂਲ ਹੈ। ਦੂਜਾ ਇਸ ਦੇ ਵਿਚ ਸਮਾਜਕ ਅਤੇ ਆਰਥਕ ਇਨਕਲਾਬ ਦੇ ਬੀਜ ਹਨ ਅਤੇ ਤੀਜਾ ਇਸ ਦੇ ਨਾਲ ਦੁਨੀਆਂ ਵਿਚ ਸ਼ਾਂਤੀ ਸਥਾਪਨਾ ਲਈ ਮਦਦ ਮਿਲ ਸਕਦੀ ਹੈ।"

ਕੀ ਇਹ ਕੰਮ ਭਾਰਤੀ ਸੰਸਕ੍ਰਿਤੀ ਦੇ ਅਨਕੂਲ ਹੈ ? ਕੀ ਉਪਨਿਸ਼ਦਾਂ, ਗੀਤਾ, ਵਰਨ ਆਸ਼ਰਮ–ਵਿਵਸਥਾ, ਸੰਤਾਂ ਦੀ ਪਰੰਪਰਾ ਦੇ ਅਨਕੂਲ ਹੈ ? ਹਾਂ, ਵੇਦ ਨੇ ਸਾਨੂੰ ਸਿਖਾਇਆ ਕਿ ਜ਼ਮੀਨ ਸਾਡੀ ਮਾਂ ਹੈ, ਉਸ ਮਾਤਾ ਦਾ ਪੁਤਰ ਅੱਜ ਉਹਦਾ ਸਵਾਮੀ ਬਣਨਾ ਚਾਹੁੰਦਾ ਹੈ। ਉਪਨਿਸ਼ਦਾਂ ਨੇ ਸਾਨੂੰ ਸਿਖਾਇਆ :–

ਈਸ਼ਵਰ ਕਾ ਆਵਾਸ ਯਹਿ ਸਾਰਾ ਜਗਤ
ਜੀਵਨ ਯਹਾਂ ਜੋ ਕੁਛ ਉਸੀ ਸੇ ਵਿਆਪਤ ਹੈ।
ਅਤਏਵ ਕਰਕੇ ਤਿਆਗ ਉਸ ਕੇ ਨਾਮ ਸੇ।
ਤੂ ਭੋਗਤਾ ਜਾ ਵਹਿ ਜੋ ਤੁਝੇ ਪ੍ਰਾਪਤ ਹੈ।

ਉਪਨਿਸ਼ਦ ਦੇ ਇਸ ਮੰਤਰ ਨੂੰ ਆਧੁਨਕ ਜੀਵਨ ਵਿਚ ਲਾਗੂ ਕਰਨ ਦਾ ਯਤਨ ਭੂਦਾਨ–ਯੱਗ ਹੈ। ਇਸ ਦੇ ਵਿਚ ਸੰਪਤੀ ਨੂੰ ਈਸ਼ਵਰ ਦੀ ਦਾਤ ਮਨਿਆ ਹੈ ਅਤੇ "ਤਯਕਤੇਨ ਭੁੰਜੀਥਾ"–ਤਿਆਗ ਕਰਕੇ ਭੋਗਣਾ ਜਿਹਦੀ ਨੀਤੀ ਬਣ ਜਾਂਦਾ ਹੈ। ਗੀਤਾ ਤੱਤਵ ਗਿਆਨ ਦੇ ਆਧਾਰ ਤੇ ਤਾਂ ਵਿਨੋਬਾ ਦਾ ਪੂਰਾ ਜੀਵਨ ਹੀ ਖੜਾ ਹੈ। ਉਨ੍ਹਾਂ ਦੀ ਤਪੱਸਿਆ ਦੇ ਫਲ ਰੂਪ ਸੁਝਿਆ ਹੋਇਆ ਇਹ ਯੱਗ ਹਰ ਤਰ੍ਹਾਂ ਨਾਲ ਗੀਤਾ ਦੇ ਆਦੇਸ਼ ਦੇ

ਅਨਕੂਲ ਹੈ। ਏਸੇ ਲਈ ਤਾਂ ਵਿਨੋਬਾ ਆਪਣੀ ਸ਼ਰਧਾ ਵਾਰ ਵਾਰ ਪ੍ਰਗਟ ਕਰਦੇ ਹਨ ਕਿ ਜਿਹੜਾ "ਗੀਤਾ ਪਰਵਚਨ" ਪੜ੍ਹੇਗਾ ਅਤੇ ਸਮਝੇਗਾ, ਉਹ ਜ਼ਰੂਰ ਦਾਨ ਦੇਵੇਗਾ। ਗੀਤਾ ਦੀ ਆਦਰਸ਼ ਮੂਰਤੀ ਸਥਿਤ ਪ੍ਰਗਯ (ਗਿਆਨ ਹੁੰਦਿਆਂ ਵੀ ਨਿਰਲੇਪ ਰਹੋ) ਦੇ ਲਛਣਾ ਦਾ ਅਰੰਭ "ਮਨੋਗਤ ਸਭੀ ਕ੍ਰਾਮ ਤਜ ਦੇ ਜਬ ਪਾਰਥ ਜੋ" ਤੋਂ ਹੁੰਦਾ ਹੈ ਅਤੇ ਉਸ ਦਾ ਪੂਰਾ ਵਰਨਣ ਕਰਨ ਦੇ ਬਾਅਦ ਵੀ "ਸਰਵ ਕਾਮ ਪਰਿਤਿਆਗੀ ਵਿਚਰੇ ਨਰ ਨਿ: ਸਪ੍ਰਹ" ਨਾਲ ਭਗਵਾਨ ਪਰਕਰਣ ਪੂਰਾ ਕਰਦੇ ਹਨ। ਭੂਦਾਨ-ਯੱਗ ਕਾਮਨਾ ਛੱਡਣ ਦਾ ਕੰਮ ਨਹੀਂ ਤਾਂ ਹੋਰ ਕੀ ਹੈ? ਵਧੇਰੇ ਕੀ ਆਖੀਏ? ਭੂਦਾਨ-ਯੱਗ ਦੀ ਸਾਰੀ ਪਰੀਭਾਸ਼ਾ ਹੀ ਵਿਨੋਬਾ ਨੇ ਗੀਤਾ ਤੋਂ ਲਈ ਹੈ। ਦਾਨ, ਯੱਗ, ਤੱਪ, ਤਿਨੇ ਹੀ ਗੀਤਾ ਦੇ ਪਵਿਤਰ ਸ਼ਬਦ ਹਨ। ਸਾਮਯਯੋਗ ਸ਼ਬਦ ਵੀ ਵਿਨੋਬਾ ਨੇ ਗੀਤਾ ਤੋਂ ਬਣਾਇਆ ਹੈ।* ਗੀਤਾ ਦੇ ਛੇਵੇਂ ਅਧਿਆਏ ਸ਼ਲੋਕ ੨੯ ਤੋਂ ੩੨ ਵਿਚ ਸਾਮਯ-ਯੋਗੀ ਦਾ ਪੂਰਨ ਦਰਸ਼ਨ ਹੈ ਅਤੇ ਫਿਰ ੩੩ ਵੇਂ ਸ਼ਲੋਕ ਵਿਚ ਸਾਮਯ ਤੋਂ ਸਿੱਧ ਹੋਣ ਵਾਲੇ ਯੋਗ ਦੇ ਬਾਰੇ ਵਿਚ ਪ੍ਰਸ਼ਨ ਪੁਛਦੇ ਹਨ।

---

* ਆਤਮਾ ਕੋ ਸਰਵ ਭੂਤੋਂ ਮੇਂ ਆਤਮਾ ਮੇਂ ਸਰਵ ਭੂਤ ਭੀ
ਦੇਖਤਾ ਯੋਗ ਯੁਕਤ ਆਤਮਾ ਸਪਦਰਸ਼ੀ ਸਭੀ ਕਹੀਂ ॥ ੨੯ ॥
ਮੁਝੇ ਜੋ ਸਭ ਮੇਂ ਦੇਖੇ, ਸਭ ਕੋ ਮੁਝ ਮੇਂ ਤਥਾ,
ਮੁਝੇ ਨਾ ਵਹਿ ਅਪਰਾਪਤ, ਮੈਂ ਅਮਰਾਪਤ ਨਹੀਂ ਉਸੇ ॥ ੩੦ ॥
ਸਰਵ ਭੂਤ ਸਥ ਮੁਝ ਕੋ ਜੋ ਯੋਗੀ ਏਕ ਹੋ ਭਜੇ,
ਮੁਝ ਮੇਂ ਬਰਤਤਾ ਹੈ ਸੋ ਸਵਰਥਾ ਬਰਤਤਾ ਹੂਆ ॥ ੩੧ ॥
ਆਤਮੋਪਮ ਸਭੀ ਕੋ ਜੋ ਸਰਵਤ੍ਰ ਸਮਬੁਧ ਸੇ,
ਸੁਖ ਹੋ ਦੁਖ ਹੋ ਦੇਖੋ, ਯੋਗੀ ਪਰਮ ਹੈ ਵਹੀ ॥ ੩੨ ॥

ਗੀਤਾ ਸੰਵਾਦ, ਅੱਧਿਆਏ-੬

ਭਾਰਤੀ ਸੰਸਕ੍ਰਿਤੀ ਵਿਚ ਸਮਾਜ ਰਚਨਾ ਦੇ ਲਈ ਜਿਸ ਵਰਨ ਆਸ਼ਰਮ ਵਿਵਸਥਾ ਦੀ ਕਲਪਨਾ ਕੀਤੀ ਗਈ ਸੀ-ਭੂਦਾਨ-ਯੱਗ ਉਸ ਕਲਪਨਾ ਦੇ ਵੀ ਅਨੁਕੂਲ ਹੈ। ਚੋਹਾਂ ਵਰਨਾਂ ਬ੍ਰਾਹਮਣ, ਕਸ਼ਤਰੀ, ਵੈਸ਼ ਅਤੇ ਸ਼ੂਦਰ ਵਿਚੋਂ ਵੈਸ਼ ਨੂੰ ਛਡ ਕੇ ਬਾਕੀ ਤਿੰਨਾਂ ਲਈ ਸੰਪਤੀ ਸੰਗ੍ਰਹਿ ਦੀ ਕਲਪਨਾ ਹੀ ਨਹੀਂ ਹੈ। ਵੈਸ਼ਾਂ ਲਈ ਵੀ ਬ੍ਰਹਮਚਰਯ ਆਸ਼ਰਮ, ਵਾਨਪ੍ਰਸਤ ਆਸ਼ਰਮ ਅਤੇ ਸਨਿਆਸ ਆਸ਼ਰਮ ਵਿੱਚ ਸੰਪਤੀ ਦੇ ਸੰਗ੍ਰਹਿ ਅਥਵਾ ਇਕੱਠਾ ਕਰਨ ਦੀ ਨਿਖੇਧੀ ਕੀਤੀ ਗਈ ਹੈ। ਗ੍ਰਿਹਸਥ ਆਸ਼ਰਮ ਵਿੱਚ ਵੀ ਸੰਪਤੀ ਸੰਗ੍ਰਹਿ ਦੀ ਆਗਿਆ ਦੂਜੇ ਵਰਨਾਂ ਦੇ ਪਾਲਣ ਪੋਸਣ ਲਈ ਹੀ ਹੈ। ਗ੍ਰਿਹਸਥ ਆਸ਼ਰਮ ਦਾ ਆਦਰਸ਼ ਤਾਂ ਜਲਦੀ ਨਾਲ ਅਤੇ ਸਹਿਜ ਸੁਭਾ ਵਾਨਪ੍ਰਸਥ ਆਸ਼ਰਮ ਤਕ ਜਾਣ ਦਾ ਹੀ ਹੈ। ਭਾਰਤੀ ਸੰਤਾਂ ਨੇ ਵੀ ਕਈ ਸਦੀਆਂ ਤੋਂ ਇਹੋ ਹੀ ਤਿਆਗ ਦੀ ਬਾਣੀ ਕਹੀ ਹੈ। ਸੰਤ ਸ਼ਰੋਮਣੀ ਕਬੀਰ ਸਾਹਿਬ ਕਹਿੰਦੇ ਹਨ :--

"ਪਾਣੀ ਬਾੜੋ ਨਾਵ ਮੇਂ ਘਰ ਮੇਂ ਬਾੜੋ ਦਾਮ,
ਦੋਨੋ ਹਾਥ ਉਲੀਚੀਏ ਯਿਹੀ ਸਿਆਨੋ ਕਾਮ।"

ਕਬੀਰ ਸਾਹਿਬ ਦੀ ਇਹ ਉਪਮਾ ਤਾਂ ਵਿਨੋਬਾ ਜੀ ਨੂੰ ਬਹੁਤ ਹੀ ਪਿਆਰੀ ਲਗਦੀ ਹੈ। ਵਾਰ ਵਾਰ ਇਸ ਉਪਮਾ ਨੂੰ ਵਿਸਥਾਰ ਨਾਲ ਸਮਝਾਉਂਦਿਆਂ ਹੋਇਆ ਉਹਨੂੰ ਆਪ ਪਾਉਗੇ। ਇਸੇ ਪਰਕਾਰ ਗੋਸੁਆਮੀ ਤੁਲਸੀ ਦਾਸ ਦੇ "ਸਬੈ ਭੂਮੀ ਗੋਪਾਲ ਕੀ" ਅਤੇ "ਸੰਪਤੀ ਸਭ ਰਘੂਪਤੀ ਕੈ ਆਹੀ", ਭੂਦਾਨ ਯੱਗ ਅਤੇ ਸੰਪਤੀਦਾਨ ਯੱਗ ਦੇ ਮੂਲ ਮੰਤਰ ਬਣ ਗਏ ਹਨ। ਤਾਂ ਕੀ ਵਿਨੋਬਾ ਇਨ੍ਹਾਂ ਸੰਤਾਂ ਦੀ ਬਾਣੀ ਦੀ ਰੱਟ ਇਕ ਵੇਰਾਂ ਹੋਰ ਲਗਾ ਰਹੇ ਹਨ? ਇਹ ਸੱਚ ਹੈ ਕਿ ਵਿਨੋਬਾ ਜੀ ਸੰਤ-ਪਰੰਪਰਾ ਦੇ ਹਨ ਇਸ ਲਈ ਕਈ ਵੇਰਾਂ ਆਪ ਉਹਨਾਂ ਦੀ ਬਾਣੀ ਵਿੱਚ ਪੁਰਾਣੇ ਸੰਤਾਂ ਦੀ ਬਾਣੀ ਹੀ ਸੁਣੋਗੇ। ਪਰ ਵਿਨੋਬਾ ਜੀ ਦੀ ਬਾਣੀ ਵਿੱਚ ਇਕ ਵਿਸ਼ੇਸ਼ਤਾ ਹੈ, ਜਿਹੜੀ ਕਿ ਗਾਂਧੀ ਜੀ ਦੀ ਬਾਣੀ ਵਿੱਚ ਸੀ। ਸੱਤਯ, ਅਹਿੰਸਾ, ਅਸਤੇਯ ਅਤੇ ਅਪਰੀਗ੍ਰਹਿ ਆਦਿ ਇਨ੍ਹਾਂ ਸੰਤਾਂ ਦੀ ਬਾਣੀ

ਦੇ ਨਿੱਜੀ ਗੁਣ ਦੇ ਰੂਪ ਵਿੱਚ ਵਿਖਾਈ ਦਿੰਦੇ ਸਨ, ਉਨ੍ਹਾਂ ਦਾ ਗਾਂਧੀ ਜੀ ਅਤੇ ਵਿਨੋਬਾ ਨੇ ਸਮਾਜਕ ਕੀਮਤਾਂ ਵਿੱਚ ਪਰੀਵਰਤਨ ਕੀਤਾ । ਇਸ ਤਰ੍ਹਾਂ ਜਦੋਂ ਵਿਅਕਤੀਗਤ ਗੁਣ ਸਮਾਜਿਕ ਕੀਮਤਾਂ ਬਣ ਜਾਂਦੇ ਹਨ, ਤਾਂ ਉਨ੍ਹਾਂ ਵਿੱਚ ਸਮਾਜਿਕ ਕਲਿਆਣ ਦੀ ਸ਼ਕਤੀ ਆਉਂਦੀ ਹੈ । ਸੱਤਯ, ਅਹਿੰਸਾ ਨਿੱਜੀ ਗੁਣ ਸਨ, ਲੋਕ ਆਪਣੇ ਨਿਜੀ ਜੀਵਨ ਵਿੱਚ ਉਨ੍ਹਾਂ ਤੇ ਅਮਲ ਕਰਨਾ ਜ਼ਰੂਰੀ ਸਮਝਦੇ ਸਨ । ਪਰ ਰਾਸ਼ਟਰ-ਰਾਸ਼ਟਰ ਦੇ ਵਿਚਾਲੇ ਝੂਠਾ ਵਤੀਰਾ ਧਾਰਨ ਕਰਨਾ ਰਾਜਨੀਤਕ ਵਿਸ਼ੇਸ਼ਤਾ ਸਮਝੀ ਜਾਂਦੀ ਸੀ ਅਤੇ ਹਿੰਸਾ ਨੂੰ ਯੁਧ ਦੇ ਨਾਂ ਨਾਲ ਪੂਜ ਕੇ ਕਵੀ ਉਹਦੇ ਤੇ ਮਹਾਂਕਾਵ ਲਿਖਦੇ ਸਨ । ਪਰ ਗਾਂਧੀ ਜੀ ਦੇ ਸਤਿਆਗ੍ਰਹਿ ਨੇ ਸੱਤਯ-ਅਹਿੰਸਾ ਨੂੰ ਸਮਾਜਿਕ ਬਣਾਇਆ ਅਤੇ ਉਹਦੇ ਵਿੱਚ ਮਹਾਨ ਬ੍ਰਿਟਸ਼ ਸਾਮਰਾਜ ਨਾਲ ਟੱਕਰ ਲੈਣ ਦੀ ਤਾਕਤ ਆਈ । ਗਾਂਧੀ ਜੀ ਨੇ ਸਤਿਆ-ਗ੍ਰਹਿ ਦੁਆਰਾ ਨਿਡਰ ਹੋ ਕੇ ਜਿਹੜੀ ਸੇਵਾ ਕੀਤੀ, ਉਹੋ ਸੇਵਾ ਵਿਨੋਬਾ ਭੂਦਾਨ-ਯੱਗ ਦੁਆਰਾ ਲੋਭ ਖਤਮ ਕਰ ਕੇ ਕਰ ਰਹੇ ਹਨ । ਅਪਰੀਗ੍ਰਹਿ ਅਤੇ ਅਸਤੇਯ ਦੇ ਗੁਣਾ ਦੇ ਸਮਾਜਿਕ ਪ੍ਰਯੋਗ ਦਾ ਆਸ਼ਾ ਇਹ ਹੈ ਕਿ ਜਿਸ ਤਰ੍ਹਾਂ ਸਮਾਜ ਵਿੱਚ ਚੋਰੀ ਨੂੰ ਗੁਨਾਹ ਮੰਨਿਆ ਜਾਂਦਾ ਹੈ, ਉਸੇ ਤਰ੍ਹਾਂ ਨਾਜਾਇਜ਼ ਧੰਨ ਇਕੱਠਾ ਕਰਨ ਨੂੰ ਵੀ ਸਮਾਜਕ ਗੁਨਾਹ ਸਮਝੋ । ਜਿਹੜੀ ਕਾਂਚਨ ਮੁਕਤੀ ਸਵਾਮੀ ਰਾਮਕ੍ਰਿਸ਼ਨ ਨੇ ਆਪਣੇ ਨਿਜੀ ਜੀਵਨ ਵਿਚ ਸਫਲ ਕੀਤੀ, ਉਹਨੂੰ ਵਿਨੋਬਾ ਦੇ ਸੁਪਨਿਆਂ ਦਾ ਸਾਮਯਯੋਗੀ ਸਮਾਜ ਸਮਾਜਕ ਜੀਵਨ ਵਿਚ ਸਫਲ ਕਰੇਗਾ ।

ਕੀ ਵੇਦ, ਕੀ ਉਪਨਿਸ਼ਦ, ਕੀ ਗੀਤਾ, ਕੀ ਸੰਤ, ਸਾਰਿਆਂ ਦੇ ਮੂੰਹ ਤੋਂ ਜਿਹੜਾ ਅਪਰੀਗ੍ਰਹਿ ਦਾ ਮੰਤਰ ਨਿਕਲਿਆ, ਉਹਦਾ ਸਮਾਜਕ ਸਰੂਪ ਅਜ ਭੂਦਾਨ-ਯੱਗ ਦੇ ਰੂਪ ਵਿਚ ਅਸੀਂ ਵੇਖ ਰਹੇ ਹਾਂ । ਵਾਸਤਵ ਵਿਚ ਵਿਨੋਬਾ ਦੇ ਮੂੰਹੋਂ ਅਜ ਭਾਰਤੀ ਸੰਸਕ੍ਰਿਤੀ ਉੱਚੀ ਆਵਾਜ਼ ਵਿਚ ਬੋਲ ਰਹੀ ਹੈ ।

ਭੂਦਾਨ-ਯੱਗ ਦੇ ਬਾਰੇ ਵਿਚ ਵਿਨੋਬਾ ਦਾ ਦੂਜਾ ਦਾਵਾ ਇਹ ਹੈ ਕਿ

ਇਹਦੇ ਵਿਚ ਆਰਥਕ ਅਤੇ ਸਮਾਜਕ ਇਨਕਲਾਬ ਦੇ ਬੀਜ ਹਨ। ਇਸ ਗੱਲ ਨੂੰ ਸਮਝਾਉਣ ਤੋਂ ਪਹਿਲਾਂ ਸਾਨੂੰ ਇਹ ਵੇਖ ਲੈਣਾ ਚਾਹੀਦਾ ਹੈ ਕਿ ਸਾਡੀ ਆਰਥਕ ਸਮੱਸਿਆ ਕੀ ਹੈ ? ਇਹੋ ਨਾ ਕਿ ਜਿਸ ਨੂੰ ਭੁਖ ਹੈ ਉਸ ਦੇ ਕੋਲ ਅੰਨ ਨਹੀਂ ਅਤੇ ਜਿਸ ਦੇ ਕੋਲ ਅੰਨ ਹੈ ਉਸ ਨੂੰ ਭੁਖ ਨਹੀਂ। ਇਹ ਸਮੱਸਿਆ ਸਾਡੇ ਆਰਥਕ ਢੰਗ ਨੇ ਖੜੀ ਕੀਤੀ ਹੈ। ਸਾਡੀ ਆਰਥਕਤਾ ਪੂੰਜਵਾਦੀ ਅਥਵਾ ਸਰਮਾਏਦਾਰੀ ਦੀ ਹੈ, ਜੀਹਦਾ ਸਿਧਾਂਤ ਹੈ ਕਿ ਹਰ ਇਕ ਵਿਅਕਤੀ ਆਪਣੇ ਹੀ ਭਲੇ ਨੂੰ ਸੋਚੇ ਤਾਂ ਸਮਾਜ ਦੀ ਉੱਨਤੀ ਆਪਣੇ ਆਪ ਹੋ ਜਾਵੇਗੀ। ਪੂੰਜੀਵਾਦ, ਜ਼ਿਆਦਾ ਤੋਂ ਜ਼ਿਆਦਾ ਕੰਮ ਅਤੇ ਘਟ ਤੋਂ ਘਟ ਦਾਮ, ਦੇ ਸਿਧਾਂਤ ਨੂੰ ਮੰਨਦਾ ਹੈ। ਉਪਰੋਕਤ ਸੂਤਰ ਦਾ ਪਰਣਾਮ ਇਹ ਆਉਂਦਾ ਹੈ ਕਿ ਸਮਾਜ ਦਾ ਹਰ ਇਕ ਵਿਅਕਤੀ ਆਪਣੀ ੨ ਉੱਨਤੀ, ਆਪਣੀ ਅਵਸਥਾ, ਬੁਧੀ ਅਤੇ ਸ਼ਕਤੀ ਅਨੁਸਾਰ ਘਟ ਤੋਂ ਘਟ ਕੰਮ ਕਰ ਕੇ ਵਧ ਤੋਂ ਵਧ ਦਾਮ ਕਮਾਉਣ ਦੀ ਦ੍ਰਿਸ਼ਟੀ ਨਾਲ ਕਰਦਾ ਹੈ। ਇਹਦਾ ਨਤੀਜਾ ਇਹ ਹੁੰਦਾ ਹੈ ਇਕ ਦੂਜੇ ਦੇ ਸੁਆਰਥ ਟਕਰਾਉਂਦੇ ਹਨ। ਜੀਹਦੇ ਵਿਚ ਮੇਰੀ ਉੱਨਤੀ ਹੋਵੇ, ਹੋ ਸਕਦਾ ਹੈ ਉਹਦੇ ਵਿਚ ਤੁਹਾਨੂੰ ਹਾਨੀ ਹੋਵੇ ਡਾਕਟਰ ਦੀ ਉੱਨਤੀ ਜੇ ਪੈਸਾ ਕਮਾਉਣ ਨਾਲ ਹੁੰਦੀ ਹੈ ਅਤੇ ਮਰੀਜ਼ਾਂ ਦੀ ਗਿਣਤੀ ਅਨੁਸਾਰ ਉਹਦੀ ਆਮਦਨ ਵਧਦੀ ਹੈ, ਤਾਂ ਉਹਦਾ ਸੁਆਰਥ ਇਸੇ ਵਿਚ ਹੈ ਕਿ ਵਧ ਤੋਂ ਵਧ ਲੋਕ ਬੀਮਾਰ ਹੋਣ। ਮਰੀਜ਼ ਦਾ ਸੁਆਰਥ ਬੀਮਾਰ ਨਾ ਹੋਣ ਵਿਚ ਹੈ ਅਤੇ ਡਾਕਟਰ ਦਾ ਸੁਆਰਥ ਦੂਜਿਆਂ ਦੀ ਬੀਮਾਰੀ 'ਵਿਚ ਹੈ। ਇਨ੍ਹਾਂ ਦੋਹਾਂ ਦੇ ਸੁਆਰਥ ਆਪੋ ਵਿਚ ਟਕਰਾਉਂਦੇ ਹਨ, ਇਕ ਦਾ ਅਵਸਰ ਦੂਜੇ ਦੀ ਆਫ਼ਤ ਅਤੇ ਇਕ ਦੀ ਆਫਤ ਦੂਜੇ ਦਾ ਅਵਸਰ ਹੈ। ਇਹੋ ਹੀ ਪੂਜ਼ੀਵਾਦ ਦੀ ਵਡੀ ਘਾਟ ਹੈ ਜਿਹੜੀ ਕਿ ਇਹਨੂੰ ਖ਼ਤਮ ਕਰੇਗੀ। ਪੂੰਜੀਵਾਦ ਨੂੰ ਖਤਮ ਕਰਨ ਲਈ ਕਿਸੇ ਬਾਹਰੀ ਕਾਰਨ ਦੀ ਲੋੜ ਨਹੀਂ ਰਹੇਗੀ। ਉਹ ਆਪਣੀ ਅੰਦਰਲੀ ਕਮਜ਼ੋਰੀ ਦੇ ਕਾਰਨ ਹੀ ਖ਼ਤਮ ਹੋਵੇਗਾ। ਸਾਡੇ ਸਾਹਮਣੇ ਸਵਾਲ ਇਹ ਹੈ ਕਿ ਜਿਹੜਾ ਪੂਜੀਵਾਦੀ ਸਮਾਜ ਰਚਨਾ

ਆਪਣੀਆਂ ਅੰਦਰੂਨੀ ਕਮਜ਼ੋਰੀਆਂ ਦੇ ਕਾਰਨ ਆਤਮ ਹੱਤਿਆ ਕਰਨ ਵਾਲਾ ਹੈ, ਉਸ ਆਤਮ-ਘਾਤੀ ਸਮਾਜ ਰਚਨਾ ਨਾਲ ਅਸੀਂ ਕਿਉਂ ਜੁੜੇ ਰਹੀਏ ? ਜੇ ਅਸੀਂ ਇਸ ਸਮਾਜਿਕ ਆਤਮ ਹੱਤਿਆ ਤੋਂ ਬਚਣਾ ਚਾਹੁੰਦੇ ਹਾਂ, ਤਾਂ ਸਾਨੂੰ ਇਹ ਸਮਾਜ ਰਚਨਾ ਹੀ ਬਦਲਣੀ ਪਵੇਗੀ। ਅਜ ਦੀ ਸਮਾਜ ਰਚਨਾ ਦੀਆਂ ਕੀਮਤਾਂ ਵਿਚ ਮੁਢੋਂ ਹੀ ਤਬਦੀਲੀ, ਕਰਨੀ ਹੋਵੇਗੀ ਅਤੇ ਅਜਿਹੀਆਂ ਨਵੀਆਂ ਕੀਮਤਾਂ ਕਾਇਮ ਕਰਨੀਆਂ ਹੋਣਗੀਆਂ ਜਿਸ ਨਾਲ ਕੋਈ ਕਿਸੇ ਦਾ ਬੁਰਾ ਨਾਂ ਮੰਗੇ, ਜਿਥੇ ਵਿਅਕਤੀ ਅਤੇ ਸਮਾਜ ਦੇ ਸੁਆਰਥ ਵਿਰੋਧੀ ਨਹੀਂ---ਇਕ ਦੂਏ ਦੇ ਪੂਰਕ ਹਨ। ਕੀਮਤਾਂ ਦੀ ਇਸੇ ਹੀ ਤਬਦੀਲੀ ਨੂੰ ਕਹਿੰਦੇ ਹਨ ਇਨਕਲਾਬ। ਭੂਦਾਨ-ਯੱਗ ਵਿਚ ਪੂੰਜੀਵਾਦ ਦੀਆਂ ਦੋ ਮੁਢਲੀਆਂ ਕੀਮਤਾਂ ਵਿਚ ਤਬਦੀਲੀ ਲਿਆਉਣ ਦਾ ਸੰਕੇਤ ਹੈ। ਪੂੰਜੀਵਾਦ ਦੀਆਂ ਦੋ ਕੀਮਤਾਂ ਹਨ--ਮੁਨਾਫੇ ਦੀ ਅਤੇ ਮਾਲਕੀ ਦੀ ਭਾਵਨਾ। ਇਨ੍ਹਾਂ ਹੀ ਕੀਮਤਾਂ ਦੇ ਅਧਾਰ ਤੇ ਇਹ ਖੜਾ ਹੈ। ਵਿਨੋਬਾ ਨੇ ਸਾਨੂੰ ਮੁਨਾਫੇ ਦੇ ਨਾਂ ਤੇ ਇਕ ਨਵੀਂ ਕੀਮਤ ਦਿਤੀ, ਜੀਹਦਾ ਨਾਂ ਹੈ ਦਾਨ, ਅਤੇ ਮਾਲਕੀ ਦੇ ਨਾਂ ਤੇ ਦੂਜੀ ਕੀਮਤ ਦਿਤੀ, ਜਿਸ ਦਾ ਨਾਂ ਹੈ ਯੱਗ। ਵਿਨੋਬਾ ਦੇ 'ਦਾਨ' ਅਤੇ 'ਯੱਗ' ਵਿੱਚ ਮੁਨਾਫ਼ੇ ਅਤੇ ਮਾਲਕੀ ਦੀ ਸਮਾਪਤੀ ਦਾ ਸੰਕੇਤ ਹੈ। ਮੇਰੇ ਕੋਲ ਜੇ ਪੰਝੀ ਰੋਟੀਆਂ ਹਨ ਅਤੇ ਪੰਜਾਂ ਨਾਲ ਮੇਰਾ ਢਿਡ ਭਰਦਾ ਹੈ, ਅਤੇ ਮੈਂ ਬਾਕੀ ਵੀਹ ਰੋਟੀਆਂ ਵੰਡ ਦਿੰਦਾ ਹੈ, ਤਾਂ ਮੈਂ ਆਪਣਾ ਨਫ਼ਾ ਵੰਡਿਆ ਇਹ ਹੋਇਆ ਦਾਨ। ਅਮੀਰ ਜੋ ਦਿੰਦਾ ਹੈ ਉਹ ਦਾਨ ਦੇਂਦਾ ਹੈ। ਪਰ ਜੇ ਮੇਰੇ ਕੋਲ ਤਿੰਨ ਹੀ ਰੋਟੀਆਂ ਹਨ ਅਤੇ ਮੇਰੀ ਭੁਖ ਪੰਜਾਂ ਰੋਟੀਆਂ ਦੀ ਹੈ, ਫਿਰ ਵੀ ਜੋ ਕਿ ਭੁਖੇ ਲਈ ਮੈਂ ਆਪਣੀਆਂ ਤਿੰਨ ਰੋਟੀਆਂ ਵਿਚੋਂ ਡੇਢ ਰੋਟੀ ਦਿੰਦਾ ਹਾਂ, ਤਾਂ ਮੈਂ ਆਪਣੇ ਮਾਲਕੀ ਦੇ ਹੱਕ ਦਾ ਬਟਵਾਰਾ ਕੀਤਾ। ਇਹ ਹੋਇਆ ਯੱਗ। ਗਰੀਬ ਜੋ ਕਰਦਾ ਹੈ ਉਹ ਯੱਗ ਕਰਦਾ ਹੈ। ਇਨਕਲਾਬ ਵਿਚ ਤਿੰਨ ਚੀਜ਼ਾਂ ਜ਼ਰੂਰੀ ਹਨ---ਇਨਕਲਾਬ ਦਾ ਮੰਤਵ, ਕੀਮਤਾਂ ਵਿਚ ਤਬਦੀਲੀ ਅਥਵਾ ਇਨਕਲਾਬ ਦਾ ਪਰਤੀਕ। ਕੀਮਤਾਂ ਦੀ ਤਬਦੀਲੀ ਦਾ ਵੀਚਾਰ

ਅਸਾਂ ਨੇ ਸੰਖੇਪ ਜ਼ਿਕਰ ਉੱਪਰ ਦਿੱਤਾ ਹੈ । ਹੁਣ ਕੁਝ ਵਿਚਾਰ ਇਸ ਇਨਕਲਾਬ ਦੇ ਉਦੇਸ਼, ਕੰਮ ਕਾਜ ਤਥਾ ਹੋਣ ਵਾਲੇ ਨਤੀਜਿਆਂ ਦੇ ਬਾਰੇ ਕਰੀਏ।

ਸਾਡੇ ਇਨਕਲਾਬ ਦਾ ਮਤਲਬ ਸਾਫ਼ ਹੈ। ਅਸੀਂ ਇਸ ਅਮੀਰੀ–ਗਰੀਬੀ ਨੂੰ ਖਤਮ ਕਰ ਕੇ ਅਮੀਰ ਗਰੀਬ ਦੋਹਾਂ ਨੂੰ ਬਚਾ ਲੈਣਾ ਚਾਹੁੰਦੇ ਹਾਂ। ਸਵਾਲ ਇਹ ਉਠਦਾ ਹੈ ਕਿ ਕੀ ਅਮੀਰ ਨੂੰ ਖਤਮ ਕੀਤੇ ਬਿਨਾਂ ਅਮੀਰੀ ਖਤਮ ਹੋ ਜਾਏਗੀ ? ਜ਼ਿਮੀਂਦਾਰ ਨੂੰ ਮਾਰੇ ਬਿਨਾਂ ਜ਼ਮੀਨ ਵੰਡੀ ਜਾਵੇਗੀ ? ਅੰਗਰੇਜ਼ਾਂ ਨੂੰ ਮਾਰੇ ਬਿਨਾਂ ਅੰਗਰੇਜ਼ੀ ਹਕੂਮਤ ਜਾ ਚੁਕੀ ਹੈ । ਰਾਜਿਆਂ ਨੂੰ ਮਾਰੇ ਬਿਨਾਂ ਰਿਆਸਤਾਂ ਵੀ ਗਈਆਂ। ਫਿਰ ਅਮੀਰ ਨੂੰ ਖਤਮ ਕੀਤ ਬਿਨਾਂ ਅਮੀਰੀ ਅਤੇ ਜ਼ਿਮੀਂਦਾਰੀ ਨੂੰ ਖਤਮ ਕੀਤੇ ਬਿਨਾਂ ਜ਼ਿਮੀਂਦਾਰੀ ਨਹੀਂ ਜਾ ਸਕਦੀ--ਇਹ ਵਿਚਾਰ ਹੀ ਇਕ ਉਲਟਾ ਸਿਧਾਂਤ ਹੈ। ਇਸ ਸਿਧਾਂਤ ਨੂੰ ਤੁਸੀਂ ਆਪਣੇ ਜੀਵਨ ਦੇ ਦੋ ਖੇਤਰਾਂ ਵਿਚ ਲਾਗੂ ਕਰ ਕੇ ਵੇਖੋ ਸਿਖਸ਼ਾ ਦੇ ਖੇਤਰ ਵਿੱਚ ਅਧਿਆਪਕ ਨੂੰ ਜਾ ਕੇ ਕੀ ਇਹ ਕਹੋਗੇ ਕਿ ਅਗਿਆਨੀ ਨੂੰ ਖਤਮ ਕੀਤੇ ਬਿਨਾਂ ਅਗਿਆਨ ਖਤਮ ਨਹੀਂ ਹੋਵੇਗਾ ? ਅਰੋਗਤਾ ਦੇ ਖੇਤਰ ਵਿਚ ਕੀ ਡਾਕਟਰ ਨੂੰ ਇਹ ਕਹੋਗੇ ਕਿ ਰੋਗੀ ਨੂੰ ਖਤਮ ਕੀਤਿਆਂ ਬਗੈਰ ਰੋਗ ਖਤਮ ਨਹੀਂ ਹੋਵੇਗਾ । ਸਿਖਸ਼ਾ ਅਤੇ ਅਰੋਗਤਾ ਦੇ ਖੇਤਰ ਵਿਚ ਅਧਿਆਪਕ ਅਤੇ ਡਾਕਟਰ ਦਾ ਪੁਰਸ਼ਾਰਥ ਅਗਿਆਨ ਅਤੇ ਰੋਗ ਨੂੰ ਖਤਮ ਕਰ ਕੇ ਅਗਿਆਨੀ ਅਤੇ ਰੋਗੀ ਨੂੰ ਉੱਚਾ ਚੁਕ ਲੈਣ ਵਿਚ ਹੈ। ਠੀਕ ਇਸੇ ਤਰ੍ਹਾਂ ਆਰਥਕ ਖੇਤਰ ਵਿਚ ਇਨਕਲਾਬੀ ਦਾ ਪੁਰਸ਼ਾਰਥ ਗਰੀਬੀ ਨੂੰ ਖਤਮ ਕਰ ਕੇ ਗਰੀਬ ਨੂੰ ਬਚਾ ਲੈਣ ਅਤੇ ਅਮੀਰੀ ਨੂੰ ਖਤਮ ਕਰ ਕੇ ਅਮੀਰ ਨੂੰ ਬਚਾ ਲੈਣ ਵਿਚ ਹੈ--ਇਹੋ ਉਦੇਸ਼, ਨਰੋਈ ਸਮਾਜ-ਰਚਨਾ, ਸਰਵੋਦਯ ਜਾਂ ਸਾਮਯਯੋਗ ਦਾ ਹੈ।

ਸਾਮਯਯੋਗੀ ਸਮਾਜ-ਰਚਨਾ ਦੇ ਲਈ ਕੰਮ ਇਹ ਹੈ ਕਿ ਜਿਸ ਨੂੰ ਭੁਖ ਹੈ, ਉਹਦੇ ਕੋਲ ਅੰਨ ਪੈਦਾ ਕਰਨ ਦੇ ਸਾਧਨ ਹੋਣ ਅਤੇ ਜਿਸ ਨੂੰ

ਭੁਖ ਨਹੀਂ ਹੈ, ਉਸ ਦੇ ਕੋਲ ਅੰਨ ਉਤਪੰਨ ਕਰਨ ਦੇ ਸਾਧਨ ਨਾ ਹੋਣ। ਅਰਥਾਤ ਉਪਜ ਦੇ ਸਾਧਨ ਉਪਜਕਾਰਾਂ ਦੇ ਹੱਥਾਂ ਵਿਚ ਦੇਣੀ ਅਤੇ ਕੰਮ ਨਾ ਕਰਨ ਵਾਲਿਆਂ ਦੀ ਮਾਲਕੀ ਖਤਮ ਕਰਨਾ, ਇਹ ਇਨਕਲਾਬ ਦਾ ਕੰਮ ਹੈ।

ਇਸ ਕੰਮ ਨੂੰ ਅਮਲ ਵਿਚ ਲਿਆਉਣ ਲਈ ਕਿਹੜੇ ਕਿਹੜੇ ਸਾਧਨ ਵਰਤੋਂ ਵਿਚ ਲਿਆਂਦੇ ਜਾਣ, ਇਹਦੀ ਜਦੋਂ ਵੀ ਚਰਚਾ ਛਿੜੀ ਹੈ, ਤੱਦ ਹੀ ਮਤ-ਭੇਦ ਦੀ ਗੁੰਜਾਇਜ਼ ਰਹਿੰਦੀ ਹੈ। ਇਥੋਂ ਤਕ ਤਾਂ ਸਾਰੇ ਵਿਚਾਰਵਾਨ ਸਹਿਮਤ ਹਨ ਕਿ ਇਨਕਲਾਬ ਜ਼ਰੂਰੀ ਹੈ ਅਤੇ ਇਨਕਲਾਬ ਦਾ ਕੰਮ ਇਹੋ ਹੋ ਸਕਦਾ ਹੈ ਕਿ ਲੋੜ ਵਾਲੀਆਂ ਚੀਜ਼ਾਂ ਲੋੜ-ਵੰਦਾਂ ਦੇ ਕੋਲ ਹੋਣ, ਉਪਜ ਦੇ ਸਾਧਨ ਉਪਜਕਾਰਾਂ ਦੇ ਕੋਲ ਹੋਣ ਅਤੇ ਵਿਹਲੜ ਨਫ਼ਾ-ਖ਼ੋਰਾਂ ਦਾ ਖ਼ਾਤਮਾ ਹੋਵੇ।

ਸਾਧਨਾਂ ਦੀ ਚਰਚਾ ਕਰਦਿਆਂ ਹੋਇਆਂ ਵਿਨੋਬਾ ਨੇ ਇਕ ਨਵਾਂ ਮਾਰਗ ਲਭਿਆ ਹੈ। ਉਹ ਕਹਿੰਦੇ ਹਨ ਕਿ ਇਨਕਲਾਬ ਲਈ ਅਜ ਤਕ ਜਿਹੜੇ ਤਰੀਕੇ ਵਰਤੇ ਗਏ ਹਨ ਮੈਂ ਉਨ੍ਹਾਂ ਵਿਚ ਇਨਕਲਾਬ ਲਿਆ ਰਿਹਾ ਹਾਂ। ਅਜ ਤਕ ਦੁਨੀਆਂ ਨੇ ਦੋ ਰਸਤੇ ਅਜ਼ਮਾਏ, ਇਕ ਕਤਲ ਦਾ ਦੂਜਾ ਕਾਨੂੰਨ ਦਾ। ਵਿਨੋਬਾ ਅਜ ਤੀਜਾ ਰਸਤਾ ਅਜ਼ਮਾ ਰਹੇ ਹਨ-- ਦਯਾ ਦਾ, ਪਰੇਮ ਦਾ। ਕਤਲ ਕਾਨੂੰਨ ਅਤੇ ਦਯਾ ਦੇ ਰਸਤੇ, ਤਾਮਸੀ, ਰਾਜਸੀ ਅਤੇ ਸਾਤਵਿਕ ਹਨ। ਇਥੇ ਇਨ੍ਹਾਂ ਤਿੰਨਾਂ ਦਾ ਟਾਕਰਾ ਸੰਖੇਪ ਵਿਚ ਕਰ ਲੈਣਾ ਚੰਗਾ ਹੀ ਰਹੇਗਾ।

ਭੂਦਾਨ-ਯੱਗ ਕਤਲ ਦੇ ਰਸਤੇ ਦਾ ਨਿਖੇਧ ਕਰਦਾ ਹੈ। ਕੇਵਲ ਇਸ ਲਈ, ਨਹੀਂ ਕਿ ਬੁਧ, ਮਹਾਂਵੀਰ, ਈਸਾ ਅਤੇ ਗਾਂਧੀ ਨੇ ਸਾਨੂੰ ਅਹਿੰਸਾ ਦਾ ਉਪਦੇਸ਼ ਦਿਤਾ ਸ਼ੀ। ਇਨਕਲਾਬੀ ਕਦੀ ਪੈਗੰਬਰਵਾਦੀ ਨਹੀਂ ਹੁੰਦਾ। ਮੁਹੰਮਦ ਸਾਹਿਬ ਜੋ ਕਹਿ ਗਏ ਉਹ ਆਖਰੀ ਸ਼ਬਦ--ਉਹਦੇ ਬਾਅਦ ਕੋਈ ਨਵੇਂ ਵਿਚਾਰ ਨਹੀਂ ਉਠ ਸਕਦੇ, ਕਾਰਲ ਮਾਰਕਸ ਨੇ ਜੋ ਦਸਿਆ ਉਹੋ ਹੀ ਇਨਕਲਾਬ ਦਾ ਅੰਤਮ ਮਾਰਗ, ਉਹਦੇ ਵਿਚ ਕੋਈ

ਸੁਧਾਰ ਨਹੀਂ ਹੋ ਸਕਦਾ; ਗਾਂਧੀ ਕਹਿ ਗਏ ਉਹੋ ਹੀ ਉੱਤਮ ਵਿਚਾਰ ਹੈ, ਉਦੋਂ ਅਗੇ ਕੋਈ ਵਧ ਨਹੀਂ ਸਕਦਾ, ਅਜਿਹਾ ਮੰਨਣਾ ਦਕੀਆ ਨੂਸੀ, ਪਿਛਾਂਹ ਖਿਚੂ ਖਿਆਲ ਹੈ। ਇਨਕਲਾਬ ਤਾਂ ਨਿੱਤ ਵਿਕਾਸਸ਼ੀਲ ਜੀਵਨ ਦੇ ਨਾਲ ਆਪਣੇ ਵੀਚਾਰਾਂ ਦਾ ਵੀ ਵਿਕਾਸ ਕਰਦਾ ਰਹਿੰਦਾ ਹੈ। ਇਨਕਲਾਬ ਦੀ ਇਸ਼ਟ ਦੇਵੀ ਸਰਸਵਤੀ ਹੈ। ਇਨਕਲਾਬ ਦੇ ਵਿਚਾਰ ਦੀ ਸ਼ਕਤੀ ਤੇ ਭਰੋਸਾ ਹੈ, ਕਿਸੇ ਇਕ ਵਿਅਕਤੀ ਦੇ ਸ਼ਬਦ ਨੂੰ ਅੰਤਮ ਨਹੀਂ ਮੰਨਦਾ ਹੈ।

ਫਿਰ ਵੀ ਭੂਦਾਨ–ਯੱਗ ਵਿਚ ਕਤਲ ਦੇ ਰਸਤੇ ਦਾ ਨਿਖੇਧ ਹੈ। ਕਿਉਂ ? ਕਿਉਂਕਿ ਕਤਲ ਦੇ ਰਸਤੇ ਵਿਚ ਸਮਸਿਆ ਸੁਲਝਦੀ ਨਹੀਂ, ਇਕ ਦੇ ਬਦਲੇ ਦੂਜੀ ਸਮਸਿਆ ਖੜੀ ਹੋ ਜਾਂਦੀ ਹੈ। ਇਹ ਮਾਰਗ ਦਿਮਾਗ ਬਦਲਣ ਦੀ ਥਾਂ ਸਿਰ ਹੀ ਕਟ ਲੈਣ ਵਾਲਾ ਹੈ। ਕਤਲ ਦੇ ਮਾਰਗ ਦੀ ਦੂਜੀ ਕਮਜ਼ੋਰੀ ਇਹ ਹੈ ਕਿ ਕਤਲ ਨਾਲ ਸ਼ਾਂਤੀ ਨਹੀਂ ਹੁੰਦੀ, ਹਿੰਸਾ ਨਾਲ ਹੋਰ ਹਿੰਸਾ ਵਧਦੀ ਹੈ। ਅੱਗ ਨਾਲ ਅੱਗ ਨਹੀਂ ਬੁਝਦੀ। ਕਤਲ ਦੇ ਮਾਰਗ ਦੀ ਤੀਜੀ ਕਮਜ਼ੋਰੀ ਇਹ ਹੈ ਕਿ ਹਿੰਸਾ ਨਾਲ ਜਿਹੜਾ ਇਨਕਲਾਬ ਆਉਂਦਾ ਹੈ, ਉਸ ਦੇ ਵਿਚ ਫਿਰ ਦੋਬਾਰਾ ਇਨਕਲਾਬ ਦੀ ਸੰਭਾਵਨਾ ਬਣੀ ਰਹਿੰਦੀ ਹੈ। ਦੁਨੀਆਂ ਭਰ ਦੇ ਹਿੰਸਕ ਇਨਕਲਾਬ ਤੋਂ ਇਹ ਹੀ ਪਤਾ ਲਗਦਾ ਹੈ। ਸਾਡਾ ਇਨਕਲਾਬ ਇਹੋ ਜਿਹਾ ਹੁੰਦਾ ਹੈ ਕਿ ਉਸ ਦੇ ਵਿਚ ਜਿਸ ਵਰਗ ਵਿਚ ਤਬਦੀਲੀ ਲਿਆਉਣੀ ਹੈ, ਉਸ ਦਾ ਸਹਿਯੋਗ ਸਾਨੂੰ ਮਿਲਦਾ ਹੈ। ਇਸ ਲਈ ਉਸ ਦੇ ਵਿਚ ਦੋਬਾਰਾ ਇਨਕਲਾਬ ਆਉਣ ਦੀ ਸੰਭਾਵਨਾ ਰਹਿ ਹੀ ਨਹੀਂ ਜਾਂਦੀ। ਕਤਲ ਦੇ ਮਾਰਗ ਦੀ ਸਭ ਤੋਂ ਵਡੀ ਕਮਜ਼ੋਰੀ ਇਹ ਹੈ ਕਿ ਉਹ ਜਨ ਤੰਤਰ ਦਾ ਮਾਰਗ ਨਹੀਂ ਬਣ ਸਕਦਾ। ਹਿੰਸਾ ਕਦੀ ਸਾਰਿਆਂ ਦਾ ਹਥਿਆਰ ਨਹੀਂ ਬਣ ਸਕਦੀ। ਉਹ ਸਦਾ ਹੀ ਕੁਝ ਚੁਣੇ ਹੋਏ ਸੈਨਿਕਾਂ ਦਾ ਹਥਿਆਰ ਰਹੇਗੀ। ਕਤਲ ਦੇ ਮਾਰਗ ਰਾਹੀਂ ਜਿਹੜਾ ਇਨਕਲਾਬ ਹੋਵੇਗਾ, ਉਸ

ਦੇ ਵਿਚ ਆਖਰ ਲਸ਼ਕਰ ਸ਼ਾਹੀ (ਮਿਲਿਟਰਿਜ਼ਮ) ਹੀ ਪੈਦਾ ਹੁੰਦੀ ਹੈ ਲੋਕਸ਼ਾਹੀ ਨਹੀਂ। ਕਤਲ ਦੇ ਮਾਰਗ ਦੇ ਖਿਲਾਫ ਇਸ ਨਾਲੋਂ ਜ਼ਿਆਦਾ ਦਲੀਲਾਂ ਪੇਸ਼ ਕਰਨ ਦੀ ਲੋੜ ਨਹੀਂ ਹੈ। ਅਜ ਕਲ ਜਿਹੜੇ ਕਤਲ ਦੇ ਮਾਰਗ ਦੀ ਗੱਲ ਕਰਦੇ ਹਨ, ਉਹ ਵੀ ਸ਼ਾਂਤੀ ਦੇ ਨਾਂ ਤੇ ਹੀ ਉਸ ਦੀ ਹਿਮਾਇਤ ਕਰਦੇ ਹਨ।

ਪਰੰਤੂ ਕਾਨੂੰਨ ਦਾ ਰਸਤਾ ਇਸ ਦੇ ਨਾਲੋਂ ਕਿਤੇ ਜ਼ਿਆਦਾ ਲੁਭਾਵਣਾ ਹੈ। ਜਿਹੜਾ ਕੰਮ ਕਾਨੂੰਨ ਦੀ ਇਕ ਕਲਮ ਨਾਲ ਹੋ ਸਕਦਾ ਹੈ, ਉਸ ਨੂੰ ਕਰਨ ਲਈ ਵਿਨੋਬਾ ਇਸ ਤਰ੍ਹਾਂ ਦਰ ਦਰ ਕਿਉਂ ਫਿਰਦੇ ਹੋਣਗੇ? ਇਹ ਸਪਸ਼ਟ ਹੋ ਜਾਣਾ ਚਾਹੀਦਾ ਹੈ ਕਿ ਵਿਨੋਬਾ ਜਿਸ ਤਰ੍ਹਾਂ ਕਤਲ ਦੇ ਰਸਤੇ ਦਾ ਨਿਖੇਧ ਕਰਦੇ ਹਨ, ਉਹੋ ਹੀ ਨਿਖੇਧ ਕਾਨੂੰਨ ਦੇ ਰਸਤੇ ਦਾ ਨਹੀਂ ਕਰਨਗੇ। ਦਿੱਲੀ ਦੀ ਪਾਰਲੀਮੈਂਟ ਵਿਚ ਜੇ ਅਜਿਹਾ ਕਾਨੂੰਨ ਬਣੇ ਕਿ ਜ਼ਮੀਨ ਦੀ ਮਾਲਕੀ ਹੁਣ ਪਿੰਡ ਦੀ ਹੋਵੇਗੀ, ਤਾਂ ਵਿਨੋਬਾ ਉਸ ਦੇ ਖਿਲਾਫ ਭੁਖ ਹੜਤਾਲ ਜਾਂ ਪਿਕਟਿੰਗ ਕਰਨ ਨਹੀਂ ਜਾਣਗੇ। ਉਹ ਉਸ ਦਾ ਸੁਆਗਤ ਹੀ ਕਰਨਗੇ, ਪਰ ਉਹ ਕਾਨੂੰਨ ਦੇ ਰਸਤੇ ਦੀਆਂ ਮਰਯਾਦਾਂ ਨੂੰ ਜਾਣਦੇ ਹਨ। ਇਸ ਲਈ ਉਨ੍ਹਾਂ ਨੇ ਅਜਿਹਾ ਰਸਤਾ ਲਿਆ ਹੈ, ਜਿਹੜਾ ਸਭ ਨਾਲੋਂ ਜ਼ਿਆਦਾ ਕਾਰਗਰ ਹੈ ਅਤੇ ਸਭ ਨਾਲੋਂ ਜ਼ਿਆਦਾ ਡੂੰਘਾਈ ਵਿਚ ਜਾਣ ਵਾਲਾ ਹੈ।

ਕਾਨੂੰਨ ਦੀਆਂ ਮਰਯਾਦਾਂ ਕੀ ਹਨ? ਕਾਨੂੰਨ ਵਧ ਤੋਂ ਵਧ ਕੁਝ ਕਰੇ ਤਾਂ ਬੁਰੇ ਕੰਮਾਂ ਤੋਂ ਆਦਮੀ ਨੂੰ ਰੋਕ ਸਕਦੀ ਹੈ, ਪਰ ਉਹ ਉਸ ਨੂੰ ਸੋਹਣੇ ਤੇ ਚੰਗੇ ਖਿਆਲਾਂ ਦੀ ਪ੍ਰੇਰਨਾ ਨਹੀਂ ਦੇ ਸਕਦਾ। ਕਾਨੂੰਨ ਬੁਰਾਈ ਤੋਂ ਰੋਕ ਸਕਦਾ ਹੈ, ਪਰ ਭਲਾਈ ਦੀ ਪ੍ਰੇਰਨਾ ਉਹ ਨਹੀਂ ਦੇ ਸਕਦਾ। ਕਾਨੂੰਨ ਦੀ ਦੂਜੀ ਮਰਯਾਦਾ ਇਹ ਹੈ ਕਿ ਉਹ ਅਧਿਕਾਰ ਦਿੰਦਾ ਹੈ, ਪਰ ਅਧਿਕਾਰ ਦੀ ਵਰਤੋਂ ਕਰਨ ਦੀ ਤਾਕਤ ਨਹੀਂ ਦੇ ਸਕਦਾ। ਕਾਨੂੰਨ ਦੀ ਇਕ ਹੋਰ ਕਮਜ਼ੋਰੀ ਇਹ ਹੈ ਕਿ ਲੋਕ ਮਤ ਦੇ ਆਧਾਰ ਦੇ ਬਿਨਾਂ ਭਾਵੇਂ ਕਿੰਨਾ ਚੰਗਾ ਹੀ ਕਿਉਂ ਨਾ ਹੋਵੇ, ਤਾਂ ਵੀ ਉਹ ਕਾਰਗਰ ਨਹੀਂ ਹੁੰਦਾ। ਪੂੰਜੀ-

ਵਾਦ ਵਿਚ ਕਾਨੂੰਨ ਦਾ ਆਧਾਰ ਰੁਪਿਆ ਪੈਸਾ ਹੁੰਦਾ ਹੈ। ਲਸ਼ਕਰ ਸ਼ਾਹੀ ਅਥਵਾ ਫੌਜੀ ਰਾਜ ਵਿਚ ਕਾਨੂੰਨ ਦਾ ਆਧਾਰ ਸ਼ਸਤ੍ਰ ਬਲ ਬਣਦਾ ਹੈ, ਪਰ ਜਦੋਂ ਤਕ ਉਸ ਦੇ ਪਿਛੇ ਜਾਗ੍ਰਤ ਲੋਕ ਮਤ ਦਾ ਆਧਾਰ ਨਹੀਂ ਹੁੰਦਾ, ਤਦ ਤਕ ਕਾਨੂੰਨ ਨਿਸਫਲ ਹੁੰਦਾ ਹੈ। ਇਹ ਲੋਕ ਮਤ ਜਾਗ੍ਰਤ ਕਿਸ ਤਰ੍ਹਾਂ ਹੋਵੇ ? ਭੂਦਾਨ ਯੱਗ ਜਿਹੇ ਲੋਕ-ਅੰਦੋਲਨਾਂ ਦੁਆਰਾ ਹੀ ਉਹ ਜਾਗ੍ਰਤ ਹੋ ਸਕਦਾ ਹੈ। ਜਦੋਂ ਭਾਰਤ ਦਾ ਬੱਚਾ ਬੱਚਾ ਇਹ ਕਹਿਣ ਲਗ ਜਾਏਗਾ ਕਿ ਜ਼ਮੀਨ ਤੇ ਮਾਲਕੀ ਸਿਰਫ ਭਗਵਾਨ ਦੀ (ਜਾਂ ਸਮਾਜ ਦੀ) ਹੈ, ਤਾਂ ਨਿਜੀ ਮਾਲਕੀ ਨੂੰ ਖਤਮ ਕਰਨ ਦੇ ਕਾਨੂੰਨ ਨੂੰ ਪਾਸ ਕਰਨ ਵਿਚ ਕੋਈ ਦੇਰ ਨਹੀਂ ਲਗੇਗੀ।

ਕਾਨੂੰਨ ਦੇ ਮਾਰਗ ਵਿਚ ਕਾਨੂੰਨੀ ਦਲਦਲ ਵਿਚ ਫਸ ਜਾਣ ਦੀ ਸੰਭਾਵਨਾ ਹੈ। ਕਾਨੂੰਨ ਬਾਜ਼ੀ ਦੀ ਦਲਦਲ ਭੂਲ ਭੁਲਈਆਂ ਵਰਗੀ ਹੁੰਦੀ ਹੈ। ਉਸ ਦੇ ਵਿਚ ਪੈ ਜਾਣ ਤੇ ਇਕ ਸ਼ਰੀਫ ਪੁਰਖ ਉਸ ਦੇ ਵਿਚੋਂ ਆਸਾਨੀ ਨਾਲ ਨਹੀਂ ਨਿਕਲ ਸਕਦਾ। ਇਸ ਮੁਕੱਦਮਾ ਬਾਜ਼ੀ ਦੇ ਲੰਮਿਆਂ ਹੋਣ ਦੀ, ਇਕ ਦੇ ਬਾਅਦ ਦੂਜਾ ਮੁਕੱਦਮਾ ਦਾਖਲ ਕਰਨ ਦੀ ਅਤੇ ਸੰਵਿਧਾਨ ਬਦਲਣ ਦੀ ਚੇਸ਼ਟਾ ਹੋਣ ਦੀ ਵੀ ਸੰਭਾਵਨਾ ਰਹਿੰਦੀ ਹੈ। ਏਸੇ ਨੂੰ ਹੀ ਕਹਿੰਦੇ ਹਨ ਕਾਨੂੰਨੀ ਖੇਤਰ ਵਿਚ ਉਲਟਾ ਇਨਕਲਾਬ (Counter revolution in the legal sphere).

ਉਸ ਹਾਲਤ ਵਿਚ ਸਾਡਾ ਸਾਰਾ ਇਨਕਲਾਬ ਅਜਿਹੇ ਉਲਟੇ ਕਾਨੂੰਨੀ ਇਨਕਲਾਬ ਦਾ ਮੁਕਾਬਲਾ ਕਰਨ ਵਿਚ ਖਪ ਜਾਵੇਗਾ। ਇਕ ਹੋਰ ਕਠਨਾਈ ਵੀ ਕਾਨੂੰਨ ਦੇ ਸਾਧਨ ਵਿਚ ਹੈ। ਕਾਨੂੰਨ ਦੋਵਾਂ ਪੱਖਾਂ ਵਿਚ ਲੜਾਈ ਪੈਦਾ ਕਰਦਾ ਹੈ ਪ੍ਰੇਮ ਨਹੀਂ। ਅਸਾਂ ਗਰੀਬੀ ਅਮੀਰੀ ਖਤਮ ਕਰ ਕੇ ਆਦਮੀ ਨੂੰ ਆਦਮੀ ਦੇ ਨੇੜੇ ਲਿਆਉਣਾ ਹੈ, ਉਨ੍ਹਾਂ ਨੂੰ ਦੂਰ ਨਹੀਂ ਕਰਨਾ ਹੈ ਕਾਨੂੰਨ ਮਾਰਗ ਨਾਲ ਸਾਡਾ ਇਹ ਮੁਖ ਮੰਤਵ ਹੀ ਨਸ਼ਟ ਹੋ ਜਾਂਦਾ ਹੈ।

ਅਮੀਰੀ ਗਰੀਬੀ ਨੂੰ ਖਤਮ ਕਰਨ ਦਾ ਜਿਹੜਾ ਰਾਹ ਵਿਨੋਬਾ

ਨੇ ਫੜਿਆ ਹੈ, ਇਹ ਹੈ ਕਰੁਣਾ ਅਰਥਾਤ ਦਯਾ ਦਾ ਮਾਰਗ। ਕਰੁਣਾ ਦੇ ਅਰਥ ਕੇਵਲ ਦਯਾ ਨਹੀਂ ਹਨ। ਦਯਾ ਦੇ ਨਾਲ ਜਦੋਂ ਸਮਾਨਤਾ ਮਿਲਦੀ ਹੈ ਤਾਂ ਕਰੁਣਾ ਬਣਦੀ ਹੈ। ਕਰੁਣਾ ਦੇ ਇਸ ਕੰਮ ਦਾ ਆਧਾਰ ਆਦਮੀ ਦਾ ਮਨ ਬਦਲਣ ਤੇ ਹੈ। ਇਸ ਇਨਕਲਾਬ ਨੂੰ ਕੇਵਲ ਵਸਤੂ-ਪਰੀਵਰਤਨ ਨਾਲ ਸੰਤੋਖ ਨਹੀਂ; ਇਹ ਚਾਹੁੰਦਾ ਹੈ ਮਨ ਦਾ ਪਰੀਵਰਤਨ ਖਿਆਲਾਂ ਦਾ ਪਰੀਵਰਤਨ। ਇਤਿਹਾਸ ਵਿਚ ਅਜ ਤਕ ਦੋ ਪਰਕਾਰ ਦੀਆਂ ਚੇਸ਼ਟਾਵਾਂ ਹੋਈਆਂ ਹਨ। ਕੇਵਲ ਆਦਮੀ ਨੂੰ ਬਦਲਣ ਦੀ ਅਤੇ ਕੇਵਲ ਸਮਾਜ ਨੂੰ ਬਦਲਣ ਦੀ। ਕੇਵਲ ਸਮਾਜ ਨੂੰ ਬਦਲਣ ਦੀ ਕੋਸ਼ਿਸ਼ ਵਿਚ ਆਦਮੀ ਸ਼ਖਸੀ ਰਾਜ (Dictatorship) ਤਕ ਪਹੁੰਚ ਗਿਆ। ਕੇਵਲ ਮਨੁਖ ਬਦਲਣ ਦੀ ਕੋਸ਼ਿਸ਼ ਵਿਚ ਉਹ ਸਮਾਜ ਨੂੰ ਛਡ ਕੇ ਪਹਾੜਾਂ ਦੀਆਂ ਕੁੰਦਰਾਂ ਤਕ ਪਹੁੰਚ ਗਿਆ। ਦੋਵੇਂ ਇਕ ਪਖੇ ਮਾਰਗ ਹੋਏ। ਭੂਮੀਦਾਨ ਯੱਗ ਆਦਮੀ ਅਤੇ ਸਮਾਜ ਨੂੰ ਨਾਲ ਨਾਲ ਹੀ ਬਦਲਣਾ ਚਾਹੁਦਾ ਹੈ। ਇਸ ਲਈ ਉਸ ਦਾ ਇਨਕਲਾਬ ਵਿਚਾਰਾਂ ਦੀ ਤਬਦੀਲੀ ਮਨ ਦੀ ਤਬਦੀਲੀ ਅਤੇ ਸਥਿਤੀ ਦੇ ਤੀਹਰੇ ਕੰਮ ਤੇ ਨਿਰਭਰ ਹੈ। ਇਹ ਇਕ ਅਜਿਹੀ ਤਿਕੋਨ ਹੈ, ਜਿਸ ਦੀਆਂ ਬਾਹੀਆਂ ਦਾ ਅਸਰ ਇਕ ਦੂਜੇ ਤੇ ਹੁੰਦਾ ਹੈ। ਵੀਚਾਰਾਂ ਵਿਚ ਤਬਦੀਲੀ ਨਾਲ ਸਥਿਤੀ ਬਦਲ ਸਕਦੀ ਹੈ ਅਤੇ ਸਥਿਤੀ ਬਦਲਣ ਨਾਲ ਵੀਚਾਰ ਬਦਲ ਸਕਦਾ ਹੈ। ਭੂਮੀਦਾਨ ਯੱਗ ਵਿਚ ਕੁਝ ਲੋਕ ਜ਼ਮਾਨੇ ਦੇ ਗੇੜ ਨੂੰ ਸਮਝ ਕੇ ਵਿਚਾਰ ਪੂਰਬਕ ਦਾਨ ਦਿੰਦੇ ਹਨ, ਕੁਝ ਲੋਕ ਗਰੀਬਾਂ ਪ੍ਰਤੀ ਪ੍ਰੇਮ ਭਾਵ ਦੇ ਕਾਰਨ ਦਿੰਦੇ ਹਨ। ਅਜਿਹੇ ਅਨੇਕ ਲੋਕਾਂ ਦੇ ਦਾਨ ਦੇ ਭਾਵ ਦੇ ਕਾਰਨ ਵਾਤਾਵਰਨ ਤੇ ਅਜਿਹਾ ਸੋਹਣਾ ਪਰਭਾਵ ਪੈਂਦਾ ਹੈ ਕਿ ਦੂਜੇ ਲੋਕ ਵੀ ਉਸ ਵਿਚ ਦਿੰਦੇ ਹਨ। ਹਜ਼ਾਰਾਂ ਕਿਸਾਨਾਂ ਦੇ ਛੋਟੇ ਛੋਟੇ ਦਾਨ ਦੇ ਕਾਰਨ ਜਿਹੜਾ ਸੋਹਣਾ ਪਰਭਾਵ ਪਿਆ ਉਸ ਨੂੰ ਵੇਖਦਿਆਂ ਹੋਇਆਂ ਕਈ ਵਡੇ ਜ਼ਿਮੀਂਦਾਰਾਂ ਨੇ ਜ਼ਮੀਨਾਂ ਦੇ ਦਿਤੀਆਂ। ਇਸ ਸਥਿਤੀ ਵਿਚ ਹੋਈ ਤਬਦੀਲੀ ਦੇ ਕਾਰਨ ਵਾਪਰੀ ਮਨ ਦੀ ਤਬਦੀਲੀ ਦੀ ਮਿਸਾਲ ਹੈ।

ਕਰੁਣ ਦੇ ਮਾਰਗ ਤੇ ਚਲਣ ਵਾਲਾ ਇਸ ਸ਼ਰਧਾ ਨਾਲ ਚਲਦਾ ਹੈ ਕਿ ਮਨੁਖ ਮਾਤਰ ਵਿਚ ਕਿਤੇ ਨਾ ਕਿਤੇ ਚੰਗਿਆਈ ਲੁਕੀ ਪਈ ਹੈ। ਉਸ ਨੂੰ ਖੋਜਣ ਦੀ ਉਹ ਲਗਾਤਾਰ ਕੋਸ਼ਿਸ਼ ਕਰਦਾ ਹੈ। ਕਰੁਣਾ ਦਾ ਮਾਰਗ ਸਫਲ ਹੋਵੇਗਾ ਜਾਂ ਨਹੀਂ, ਇਹ ਹੁਣ ਬਹਿਸ ਦਾ ਵਿਸ਼ੇ ਨਹੀਂ ਰਿਹਾ। ਉਸ ਦੀ ਸਫਲਤਾ ਹੁਣ ਸਿਧ ਹੋ ਚੁਕੀ ਹੈ। ਲੱਖਾਂ ਲੋਕਾਂ ਦੇ ਦਾਨ ਨੇ, ਤਿੰਨ ਸੌ ਤੋਂ ਜ਼ਿਆਦਾ ਪਿੰਡਾਂ ਦੇ ਗ੍ਰਾਮ ਦਾਨ ਨੇ ਅਤੇ ਅਨੇਕ ਪਵਿੱਤਰ ਪਰਸੰਗਾਂ ਨੇ ਇਸ ਨੂੰ ਸਿੱਧ ਕਰ ਦਿੱਤਾ ਹੈ। ਇਸ ਇਨਕਲਾਬ ਦਾ ਨਸ਼ਾਨਾਂ ਹੈ ਜ਼ਮੀਨ, ਜੀਹਦੇ ਤੇ ਮਿਹਨਤ ਕਰਕੇ ਮਿਹਨਤ ਕਰਨ ਵਾਲਿਆਂ ਦੇ ਯੁਗ ਦਾ ਅਰੰਭ ਹੋਵੇਗਾ।

ਭੂਦਾਨ-ਯੱਗ ਲਈ ਵਿਨੋਬਾ ਨੇ ਤੀਜਾ ਦਾਅਵਾ ਇਹ ਕੀਤਾ ਹੈ ਕਿ ਇਸ ਨਾਲ ਦੁਨੀਆਂ ਵਿਚ ਸ਼ਾਂਤੀ ਸਥਾਪਨਾ ਲਈ ਮਦਦ ਮਿਲ ਸਕਦੀ ਹੈ। ਕਿਡਾ ਉਚਾ ਦਾਅਵਾ! ਮੁਠ ਭਰ ਜ਼ਮੀਨ ਦੇ ਲੈਣ-ਦੇਣ ਦੇ ਨਾਲ ਕਿਡੀ ਵਡੀ ਗਲ ਜੋੜ ਦਿੱਤੀ ਹੈ? ਇਸ ਦਾਅਵੇ ਨੂੰ ਸਮਝਣ ਲਈ ਸਾਨੂੰ ਜਗਤ ਦੇ ਰੰਗ ਮੰਚ (ਸਟੇਜ) ਨੂੰ ਸੰਖੇਪ ਵਿਚ ਅਤੇ ਨਿਮਰਤਾ ਨਾਲ ਸਮਝ ਲੈਣਾ ਚਾਹੀਦਾ ਹੈ। ਸਾਮਯਵਾਦੀ ਅਤੇ ਪੂੰਜੀਵਾਦੀ ਦੇਸ਼ ਅੱਜ ਇਕ ਦੂਜੇ ਦੇ ਡਰ ਦੇ ਕਾਰਨ ਦਿਨੋ ਦਿਨ ਵਧੇਰੇ ਮਾਰੂ ਸਸ਼ਤਰਾਂ ਦੀ ਖੋਜ ਕਰ ਰਹੇ ਹਨ। ਇਨ੍ਹਾਂ ਦੇਸ਼ਾਂ ਦਾ ਪਹਿਲਾ ਵਰਗ ਸਖਸ਼ੀ (Dictator-Ship) ਵਿਚ ਵਿਸ਼ਵਾਸ਼ ਰਖਦਾ ਹੈ ਅਤੇ ਦੂਜਾ ਵਰਗ ਲੋਕ ਰਾਜ ਵਿਚ। ਸਖਸ਼ੀ ਰਾਜ ਦੇ ਫਲ ਜਲਦੀ ਪ੍ਰਗਟ ਹੁੰਦੇ ਹਨ, ਇਸ ਲਈ ਇਹ ਖਿਚ ਵਾਲਾ ਵੀ ਮਾਲੂਮ ਹੁੰਦਾ ਹੈ। ਪਰ ਅਸੀਂ ਉਸ ਨੂੰ ਸਵੀਕਾਰ ਨਹੀਂ ਕਰ ਸਕਦੇ ਕਿਉਂਕਿ ਸ਼ਖਸੀ ਰਾਜ ਮਾਨਵਤਾ ਵਿਚ ਵਿਸ਼ਵਾਸ਼ ਨਹੀਂ ਰੱਖਦਾ। ਆਧੁਨਿਕ ਸ਼ਖਸੀ ਰਾਜ ਦੇ ਜਨਕ ਹਿਟਲਰ ਨੇ ਆਪਣੀ ਆਤਮਕਥਾ ਵਿਚ ਆਪਣੇ ਜੀਵਨ ਦਾ ਮੂਲ ਮੰਤਰ ਦਸਿਆ ਹੈ--ਵੀਹ ਖੋਤੇ ਮਿਲ ਕੇ ਇਕ ਆਦਮੀ ਨਹੀਂ ਬਣਦਾ। ਅਰਥਾਤ ਆਪਣੇ ਘੇਰੇ ਘੇਰੇ ਦੇ ਵੀਹ

ਖੋਤਿਆਂ ਤੇ ਰਾਜ ਕਰਨ ਲਈ ਉਹ ਖੁਦ ਪੈਦਾ ਹੋਇਆ ਹੈ, ਅਜਿਹਾ ਹਿਟਲਰ ਮੰਨਦਾ ਸੀ। ਆਪਣੇ ਨੇੜੇ ਤੇੜੇ ਦੇ ਦੇਸ਼ਾਂ ਤੇ ਰਾਜ ਕਰਨਾ ਜਰਮਨੀ ਦਾ ਹੱਕ ਹੈ, ਆਪਣੇ ਨੇੜ ਤੇੜੇ ਦੀਆਂ ਜਾਤੀਆਂ ਤੇ ਰਾਜ ਕਰਨਾ ਆਰੀਆ ਜਾਤੀ ਦਾ ਜਨਮ ਤੋਂ ਸਿੱਧ ਹਇਆ ਅਧਿਕਾਰ ਹੈ, ਇਹ ਸਾਰੇ ਸਿਧਾਂਤ ਮਨੁਖ ਨੂੰ ਮਨੁਖੀ ਸੁਤੰਤਰਤਾ ਨਾ ਦੇਣ ਦੇ ਉਕਤ ਸਿਧਾਂਤ ਵਿਚੋਂ ਹੀ ਨਿਕਲੇ ਹਨ। ਜਿਹੜਾ ਸਿਧਾਂਤ ਮਨੁਖ ਨੂੰ ਮਨੁਖ ਨਹੀਂ ਮੰਨਦਾ, ਉਹ ਭਾਵੇਂ ਕਿੰਨੀ ਜਲਦੀ ਫ਼ਾਇਦਾ ਦੇਣ ਵਾਲਾ ਨਾ ਹੋਵੇ, ਅਸੀਂ ਉਹਨੂੰ ਸਵੀਕਾਰ ਨਹੀਂ ਕਰ ਸਕਦੇ। ਹੁਣ ਰਹਿ ਜਾਂਦਾ ਹੈ, ਲੋਕ ਰਾਜ। ਅਜ ਹਾਲਤ ਇਹ ਹੈ ਕਿ ਜਿਹੜੇ ਲੋਕ ਰਾਜ ਵਾਲੇ ਦੇਸ਼ ਹਨ, ਉਨ੍ਹਾਂ ਵਿਚ ਇਨਕਲਾਬ ਦੀ ਸ਼ਕਤੀ ਨਜ਼ਰ ਨਹੀਂ ਆਉਂਦੀ। ਗਰੀਬੀ-ਅਮੀਰੀ ਨੂੰ ਖਤਮ ਕਰਨ ਦੀ ਤਾਕਤ ਜਿਸ ਲੋਕ ਸ਼ਾਹੀ ਵਿਚ ਨਹੀਂ, ਉਸ ਲੋਕ ਸ਼ਾਹੀ ਦਾ ਮਤਲਬ ਹੀ ਕੀ ਹੈ? ਅਜ ਦੁਨੀਆਂ ਦੇ ਸਾਰੇ ਲੋਕ ਰਾਜਕ ਦੇਸ਼ਾਂ ਦੇ ਸਾਹਮਣੇ ਇਹ ਸਵਾਲ ਹੈ ਕਿ ਲੋਕ-ਰਾਜ ਵਿਚ ਇਨਕਲਾਬ ਦੀ ਸ਼ਕਤੀ ਕਿਸ ਤਰ੍ਹਾਂ ਆਵੇ? ਇਸੇ ਸਵਾਲ ਦਾ ਜਵਾਬ ਭੂਦਾਨ–ਯੱਗ ਦਿੰਦਾ ਹੈ। ਉਹ ਕਹਿੰਦਾ ਹੈ ਕਿ ਜਦ ਤਕ ਸਾਡੀ ਲੋਕ ਸ਼ਾਹੀ ਸੰਖਿਆ ਬਲ (Quantitative) ਤੇ ਨਿਰਭਰ ਹੋਵੇਗੀ––ਆਕਾਰ ਵਾਲੀ ਹੀ ਰਹੇਗੀ–ਤਦ ਤਕ ਉਹਦੇ ਵਿਚ ਇਨਕਲਾਬ ਦੀ ਸ਼ਕਤੀ ਪੈਦਾ ਨਹੀਂ ਹੋਵੇਗੀ। ਇਹਦੇ ਲਈ ਲੋਕਰਾਜ ਦੀ ਬੁਨਿਆਦ ਬਦਲ ਕ ਸਾਨੂੰ ਉਹਨੂੰ ਗੁਣ-ਆਤਮਕ (Qualitative) ਬਣਾਉਣਾ ਹੋਵੇਗਾ। ਜਿਹੜਾ ਲੋਕਰਾਜ ਮਨੁਖੀ ਗੁਣ ਤੇ ਨਹੀਂ ਖੜਾ ਹੋਵੇਗਾ, ਕੇਵਲ ਸੰਖਿਆ ਬਲ ਤੇ ਖੜਾ ਹੋਵੇਗਾ, ਉਹਦੇ ਵਿਚ ਇਨਕਲਾਬ ਦੀ ਤਾਕਤ ਪੈਦਾ ਨਹੀਂ ਹੋਵੇਗੀ। ਸੰਖਿਆ ਬਲ ਵਾਲੇ ਲੋਕ ਰਾਜ ਵਿਚ ਤਾਕਤ ਕੇਂਦਰਵਰਤੀ ਹੋਵੇਗੀ। ਸੇਵਾ ਨਹੀਂ, ਤਾਂ ਮਨੁਖੀ ਗੁਣ ਕਿਥੋਂ ਉਗਮਣਗੇ? ਇਥੇ ਹੀ ਵਿਨੋਬਾ ਦਾ ਚਾਣਡੀਲ ਦਾ ਉਹ ਸੁੰਦਰ ਪਰਵਚਨ ਸਾਨੂੰ ਪ੍ਰਕਾਸ਼ ਦਿੰਦਾ ਹੈ, ਜਿਸ ਦੇ ਵਿਚ ਉਨ੍ਹਾਂ ਨੇ ਹਿੰਸਾ ਸ਼ਕਤੀ ਦੀ ਵਿਰੋਧ ਦੰਡ-ਸ਼ਕਤੀ ਤੋਂ ਵਖਰੀ ਅਜਿਹੀ

ਆਜ਼ਾਦ ਜਨ-ਸ਼ਕਤੀ ਦੀ ਉਸਾਰੀ ਦਾ ਬੁਲਾਵਾ ਦਿੱਤਾ ਸੀ।* ਜਿਥੇ ਇਹੋ ਜਿਹੀ ਜਨ–ਸ਼ਕਤੀ ਦਾ ਵਿਕਾਸ ਹੁੰਦਾ ਹੈ, ਉਥੇ ਗੁਣਆਤਮਕ ਲੋਕ ਰਾਜ ਕਾਇਮ ਹੋ ਸਕਦਾ ਹੈ ਅਤੇ ਅਜਿਹੀ ਜਨ–ਸ਼ਕਤੀ ਪੈਦਾ ਕਰਨ ਦਾ ਇਕੋ ਉਪਾ ਹੈ, ਤਿਆਗਪੂਰਤ ਜਨ–ਅੰਦੋਲਨ। ਇਸੇ ਲਈ ਭੂਦਾਨ–ਯੱਗ ਵਿਸ਼ਵ ਸ਼ਾਂਤੀ ਦਾ ਰਾਹ ਵਿਖਾਉਣ ਵਾਲਾ ਬਣਦਾ ਹੈ। ਭੂਦਾਨ–ਯੱਗ ਨਾਲ ਭਾਰਤੀ ਜਨਤਾ ਦੀ ਜਨ ਸ਼ਕਤੀ ਵਧੇਗੀ, ਉਹਦੇ ਗੁਣਾ ਦਾ ਵਿਕਾਸ ਹੋਵੇਗਾ। ਇਨ੍ਹਾ ਗੁਣਾਂ ਕਾਰਨ ਸਾਡੇ ਦੇਸ਼ ਵਿਚ ਅਜਿਹਾ ਲੋਕ ਰਾਜ ਕਾਇਮ ਹੋਵੇਗਾ, ਜਿਸ ਨੇ ਜਨ–ਤੰਤਰ ਦੇ ਅਸੂਲਾਂ ਅਨੁਸਾਰ ਹੀ ਗਰੀਬੀ ਅਮੀਰੀ ਦੇ ਸਵਾਲ ਨੂੰ ਹਲ ਕੀਤਾ ਹੋਵੇਗਾ। ਜੇ ਲੋਕ ਰਾਜ ਵਿਚ ਇਨਕਲਾਬ ਦੀ ਸ਼ਕਤੀ ਆਉਂਦੀ ਹੈ ਤਾਂ ਇਹ ਬਚ ਜਾਂਦਾ ਹੈ ਅਤੇ ਜੇ ਲੋਕ ਰਾਜ ਬਚ ਜਾਂਦਾ ਹੈ ਤਾਂ ਮਨੁਖਤਾ ਬਚ ਜਾਂਦੀ ਹੈ।

ਇਕ ਹੋਰ ਦ੍ਰਿਸ਼ਟੀਕੋਨ ਤੋਂ ਇਸੇ ਮਸਲੇ ਨੂੰ ਵੇਖੀਏ। ਅਜ ਰੂਸ ਅਤੇ ਅਮਰੀਕਾ, ਦੋਵੇਂ ਅਮਨ ਦੀਆਂ ਗੱਲਾਂ ਕਰ ਰਹੇ ਹਨ। ਰੂਸ ਅਮਨ ਲਈ ਸਟਾਲਨ ਇਨਾਮ ਕਢਦਾ ਹੈ,ਅਮਨ ਲਈ ਆਪਣੇ ਪ੍ਰਤੀਨਿਧ ਮੰਡਲ ਦੂਜੇ ਦੇਸ਼ਾਂ ਵਿਚ ਭੇਜਦਾ ਹੈ। ਪਰ ਦੇਸ਼ ਦੇ ਅੰਦਰ ਦੇ ਮਾਮਲਿਆਂ ਨੂੰ ਸੁਲਝਾਉਣ ਵਿਚ ਉਹਦੀ ਲੜਾਈ ਝਗੜੇ ਦੀ ਨੀਤੀ ਬਿਲਕੁਲ ਸਪਸ਼ਟ ਹੈ। ਬਾਹਰ ਸ਼ਾਂਤੀ, ਅੰਦਰ ਅਸ਼ਾਂਤੀ। ਅਮਰੀਕਾ ਦੇਸ਼ ਦੇ ਅੰਦਰੂਨੀ ਮਾਮਲਿਆਂ ਵਿਚ ਅਮਨ ਦੀ ਹਮਾਇਤ ਕਰਦਾ ਹੈ। ਪਰ ਅੰਤਰਰਾਸ਼ਟਰੀ ਮਾਮਲਿਆਂ ਵਿਚ ਉਹਦੀ ਐਟਮ ਬੰਬ ਦੀ ਵਰਤੋਂ ਜਾਰੀ ਹੈ। ਅੰਦਰ ਸ਼ਾਂਤੀ ਬਾਹਰ ਅਸ਼ਾਂਤੀ। ਭਾਰਤ ਦੀ ਬਦੇਸ਼ੀ ਨੀਤੀ ਇਨ੍ਹਾਂ ਦੋਹਾਂ ਵਿਚਾਰਾਂ ਤੋਂ ਸੁਤੰਤਰ ਹੈ। ਸ਼੍ਰੀ ਜਵਾਹਰ ਲਾਲ ਨਹਿਰੂ ਨੇ ਜਿਹੜੀ ਸ਼ਾਂਤੀ ਦੀ ਆਵਾਜ਼ ਉਠਾਈ ਹੈ, ਉਹਦੇ ਵਲ ਸਾਰੀ ਦੁਨੀਆਂ ਆਸ ਰਖ ਕੇ ਟਿਕਟਕੀ ਲਾ ਕੇ ਵੇਖ ਰਹੀ ਹੈ। ਪਰ ਨਹਿਰੂ ਜੀ ਦੀ ਇਸ ਆਵਾਜ਼ ਨੂੰ ਤਾਕਤ ਕਿਥੋਂ ਮਿਲੇਗੀ?

*ਵੇਖੋ, 'ਸਰਵੋਦਯ ਦਾ ਘੋਸ਼ਨਾਂ ਪੱਤਰ'––ਵਿਨੋਬਾ

ਦੇਸ਼ ਦੇ ਮਸਲੇ ਜੇ ਅਸੀਂ ਸ਼ਾਂਤੀ ਨਾਲ ਸੁਲਝਾਂ ਸਕਾਂਗੇ, ਤਾਂ ਹੀ ਅੰਤਰ-ਰਾਸ਼ਟਰੀ ਖੇਤਰ ਵਿਚ ਅਸੀਂ ਸ਼ਾਂਤੀ ਦੀ ਗੱਲ ਕਰ ਸਕਾਂਗੇ ! ਜਿਸ ਪੂੰਜੀਵਾਦ ਅਤੇ ਸਾਮਯਵਾਦ ਤੋਂ ਆਜ਼ਾਦ ਰਹਿਣ ਦਾ ਅਸੀਂ ਦਾਅਵਾ ਕਰਦੇ ਹਾਂ, ਉਹਦੇ ਦੂਤ ਤਾਂ ਪਰਤੱਖ ਅਮੀਰੀ ਅਤੇ ਗਰੀਬੀ ਦੇ ਰੂਪ ਵਿਚ ਦੇਸ਼ ਵਿੱਚ ਮੌਜੂਦ ਹਨ । ਇਨ੍ਹਾਂ ਦੋਹਾਂ ਨੂੰ ਜਦੋਂ ਤਕ ਅਸੀਂ ਨਹੀਂ ਹਟਾਉਂਦੇ, ਤਦ ਤਕ ਸਾਡੀ ਸ਼ਾਂਤੀ ਦੀ ਅੰਤਰਰਾਸ਼ਟਰੀ ਨੀਤੀ ਵਿੱਚ ਕੋਈ ਤਾਕਤ ਨਹੀਂ ਆ ਸਕਦੀ । ਭੂਦਾਨ-ਯੱਗ ਸਾਨੂੰ ਇਹੋ ਤਾਕਤ ਦਿੰਦਾ ਹੈ ।

ਭਾਰਤ ਦੇ ਇਤਿਹਾਸ ਨੂੰ ਵੇਖਿਆਂ ਪਤਾ ਲੱਗਦਾ ਹੈ ਕਿ ਸਾਡੇ ਦੇਸ਼ ਦੀਆਂ ਦੋ ਖੂਬੀਆਂ ਹਨ-ਭਾਰਤ ਨੇ ਕਦੀ ਕਿਸੇ ਦੇਸ਼ ਤੇ ਰਾਜਨੀਤਕ ਹਮਲਾ ਨਹੀਂ ਕੀਤਾ ਅਤੇ ਭਾਰਤ ਵਿਚ ਬਾਹਰ ਤੋਂ ਜਿੰਨੀਆਂ ਸੰਸਕ੍ਰਿਤੀਆਂ ਆਉਂਦੀਆਂ ਰਹੀਆਂ, ਉਹ ਸਾਰੀਆਂ ਦੀਆਂ ਸਾਰੀਆਂ ਇਸ ਦੇਸ਼ ਨੇ ਆਪਨੇ ਮਹਾਨ ਹਿਰਦੇ ਵਿੱਚ ਸਮਾ ਲਈਆਂ । ਭਾਰਤ ਵਿੱਚ ਉੱਤਰੀ ਭਾਰਤ ਦੀ ਪਹਾੜੀ ਆਰੀਆ ਸੰਸਕ੍ਰਿਤੀ ਅਤੇ ਦਖਣੀ ਭਾਰਤ ਦੀ ਸਮੂਹਕ ਸੰਸਕ੍ਰਿਤੀ ਦਾ ਇਕੱਠ ਹੋਇਆ । ਉਤਰੀ ਭਾਰਤ ਦੇ ਬੁਧ ਮਹਾਂਬੀਰ ਦੀ ਆਤਮਗਿਆਨ ਦੀ ਵਿਚਾਰਧਾਰਾ ਦਖਣ ਵਿੱਚ ਰਾਮੇਸ਼ਵਰ ਤਕ ਜਾ ਪਹੁੰਚੀ । ਦਖਣ ਵਿੱਚ ਸ਼ੰਕਰ ਅਚਾਰੀਆ, ਰਾਮਾਨੁਜ, ਮਾਂਧਵਆਚਾਰੀਆ ਨੇ ਉੱਤਰ ਭਾਰਤ ਦੀ ਆਤਮਗਿਆਨ ਦੀ ਵਿਚਾਰ-ਧਾਰਾ ਵਿਚ ਦਖਣ ਭਾਰਤ ਦੀ ਭਗਤੀਧਾਰਾ ਮਿਲਾ ਦਿਤੀ। ਭਾਰਤ ਵਿਚ ਰਾਜ ਤਾਂ ਅਨੇਕ ਸਨ, ਪਰ ਸੰਸਕ੍ਰਿਤਕ ਰਾਜ ਹਮੇਸ਼ਾ ਆਸੇਤੁ-ਹਿਮਾਲੀਆ (ਦਖਣ ਵਿਚ ਰਾਸ ਕੁਮਾਰੀ ਤੋਂ ਲੈ ਕੇ ਹਿਮਾਲਾ ਤਕ) ਸਦਾ ਇਕ ਹੀ ਰਿਹਾ । ਉਹਦੇ ਬਾਅਦ ਮੁਸਲਮਾਨ ਆਏ। ਉਹਦੇ ਵਿਚੋਂ ਕੁਝ ਇਕ ਨੇ ਯੁਧ ਦਾ ਰਾਹ ਫੜਿਆ, ਕੁਝ ਨੇ ਪਰੇਮ ਦਾ। ਪਰੇਮ ਦਾ ਰਾਹ ਫੜਨ ਵਾਲਿਆਂ ਦਾ ਅਸਰ ਸਾਡੇ ਦੇਸ਼ ਤੇ ਕਾਫੀ ਪਿਆ। ਇਸਲਾਮ ਨੇ ਦੇਸ਼ ਦੀ ਭੇਦ ਭਾਵ ਤੇ ਅਧਾਰਤ ਜਾਤੀ-ਵਿਵਸਥਾ ਤੇ ਕਾਫੀ ਵਾਰ ਕੀਤੇ । ਹੁਣ

ਤਕ ਭਾਰਤ ਵਿਚ ਜਿਹੜੀ ਸੰਸਕ੍ਰਿਤੀ ਦਾ ਰਲਘੋਬਾ ਤਿਆਰ ਹੋ ਰਿਹਾ ਸੀ, ਉਹਦੇ ਵਿਚ ਵਿਗਿਆਨ ਦੀ ਘਾਟ ਸੀ,ਯੂਰਪ ਵਿਚ ਉਸ ਸਮੇਂ ਵਿਗਿਆਨ ਦੀਆਂਅਨੇਕਾਂ ਖੋਜਾਂ ਹੋਈਆਂ। ਇਨ੍ਹਾਂ ਵਿਗਿਆਨ ਖੋਜਾਂ ਦਾ ਲਾਭ ਉਠਾਉਂਦਿਆਂ ਹੋਇਆਂ ਅੰਗਰੇਜ਼ ਭਾਰਤ ਵਿੱਚ ਆਏ ਅਤੇ ਉਨ੍ਹਾਂ ਨੇ ਸਾਨੂੰ ਗੁਲਾਮ ਬਣਾਇਆ। ਝਗੜਾ ਸ਼ੁਰੂ ਹੋਇਆ ਅਤੇ ਝਗੜੇ ਰਾਹੀਂ ਹੀ ਸਮਿਸ਼ਰਣ ਪੈਦਾ ਹੋਇਆ। ਉਹ ਸੀ ਸਮੂਹਿਕ ਅਹਿੰਸਾ। ਵਿਗਿਆਨ ਦੀ ਉੱਨਤੀ ਦੇ ਕਾਰਨ ਅਜ ਦੁਨੀਆਂ ਏਨੀ ਛੋਟੀ ਬਣ ਗਈ ਹੈ ਕਿ ਉਹਦੇ ਵਿੱਚ ਕੋਈ ਅੰਦੋਲਨ ਇਕਾਂਤ ਨਹੀਂ ਰਹਿ ਸਕਦਾ ਉਹ ਸਮੂਹਿਕ ਬਣ ਜਾਂਦਾ ਹੈ। ਐਸਾ ਹੀ ਸਾਡੀ ਅਹਿੰਸਾ ਦਾ ਹੋਇਆ। ਜ਼ਮਾਨੇ ਦੀ ਮੰਗ ਸੁਤੰਤਰਤਾ ਦੀ ਸੀ। ਅਸੀਂ ਬਿਨਾਂ ਹਥਿਆਰ ਸੀ ਅਤੇ ਅੰਗਰੇਜ਼ ਸੈਨਾ ਵਾਲੇ ਸਨ। ਹਾਲਤ ਹਰ ਤਰ੍ਹਾਂ ਅਹਿੰਸਾ-ਧਰਮ ਦੇ ਅਨੁਕੂਲ ਸੀ। ਜ਼ਮਾਨੇ ਦੀ ਮੰਗ ਜਦੋਂ ਧਰਮ ਦੇ ਨਾਲ ਮਿਲ ਜਾਂਦੀ ਹੈ, ਤਾਂ ਤਬਦੀਲੀ ਆਉਂਦੀ ਹੈ। ਯੁਗ ਦੀ ਮੰਗ ਜਦੋਂ ਇਕ ਮਹਾਂ ਪੁਰਖ ਦੇ ਮੂੰਹੋਂ ਨਿਕਲਦੀ ਹੈ, ਤਾਂ ਉਹ ਯੁਗ ਪੁਰਖ ਅਖਵਾਉਂਦਾ ਹੈ। ਗਾਂਧੀ ਜੀ ਸਾਡੇ ਵਿਚਾਲੇ ਯੁਗ-ਪੁਰਖ ਦੇ ਰੂਪ ਵਿਚ ਆਏ। ਉਨ੍ਹਾਂ ਨੇ ਜ਼ਮਾਨੇ ਦੀ ਮੰਗ ਸੁਤੰਤਰਤਾ ਨੂੰ ਅਹਿੰਸਾ ਦੇ ਨਾਲ ਜੋੜ ਕੇ ਤਬਦੀਲੀ ਲਿਆਂਦੀ। ਜਗਤ ਨੂੰ ਸਮੂਹਿਕ ਅਹਿੰਸਾ ਦੀ ਮਹਾਨ ਭੇਂਟ ਮਿਲੀ। ਜਗਤ ਦੇ ਇਤਿਹਾਸ ਵਿਚ ਹੁਣ ਭਾਰਤ ਦਾ ਸਮਾਂ ਆਇਆ ਹੈ। ਜਿਸ ਸਮੂਹਕ ਅਹਿੰਸਾ ਦਾ ਪਰਵੇਸ਼ ਰਾਜਨੀਤਕ ਖੇਤਰ ਵਿਰ ਕਰ ਕੇ ਉਸ ਨੇ ਸੁਤੰਤਰਤਾ ਪਰਾਪਤ ਕੀਤੀ, ਉਸੇ ਸਮੂਹਕ ਅਹਿੰਸਾ ਦੀ ਵਰਤੋਂ ਆਰਥਕ, ਸਮਾਜਕ ਖੇਤਰ ਵਿਚ ਕਰਕੇ ਉਹ ਜਗਤ ਦੇ ਸਾਹਮਣੇ ਸਰਵੋਦਯ ਦਾ ਆਦਰਸ਼ ਰਖ ਰਿਹਾ ਹੈ! ਮਨੂੰ ਮਹਾਰਾਜ ਨੇ ਹਜ਼ਾਰਾਂ ਸਾਲ ਪਹਿਲਾਂ ਕਿਹਾ ਸੀ : स्वं स्वं चरित्रं शिक्षेरनु पृथिव्यां सरवमानवा) (ਸਵੰ ਸਵੰ ਚਰਿਤ੍ਰੰ ਸ਼ਿਖ ਸ਼ੇਰਨੁ ਪ੍ਰਿਥਵਯਾਂ ਸਰਬ ਮਾਨਵਾ) –– ਪ੍ਰਿਥਵੀ ਦੇ ਸਭ ਲੋਕ ਭਾਰਤ ਦੇ ਸਰੇਸ਼ਟ ਵਿਅਕਤੀਆਂ ਤੋਂ ਚਰਿੱਤਰ ਦੀ ਸਿਖਸ਼ਾ ਪ੍ਰਾਪਤ ਕਰਨਗੇ। ਸਾਡਾ ਅਤੇ

ਤੁਹਾਡਾ ਇਹ ਸੁਭਾਗ ਹੈ ਕਿ ਪ੍ਰਿਥਵੀ ਨੂੰ ਆਤਮਗਿਆਨ ਅਤੇ ਵਿਗਿਆਨ ਦੇ ਸੰਜੋਗ ਦੀ ਨਿਰਪੱਖ ਸਮੂਹਿਕ ਅਹਿੰਸਾ ਦੀ ਪਰਤੱਖ ਸਿਖਸ਼ਾ ਦੇਣ ਵਾਲੇ ਦੋ ਯੁਗ-ਪੁਰਖ ਅਸਾਂ ਨੇ ਵੇਖੇ ਇਕ ਮਹਾਤਮਾ ਗਾਂਧੀ ਅਤੇ ਦੂਜੇ ਵਿਨੋਬਾ।..........

— —

: ੫ :

# ਥੋੜ੍ਹੇ ਜਿਹੇ ਸ਼ੰਕਿਆਂ ਦਾ ਜਵਾਬ

ਭੂਦਾਨ-ਯੱਗ ਦੀ ਵੈਚਾਰਿਕ ਭੂਮਿਕਾ ਅਸਾਂ ਵੇਖ ਲਈ ਹੈ। ਦੇਸ਼ ਅਤੇ ਸੰਸਾਰ ਦੇ ਇਤਹਾਸ ਵਿਚ ਇਹ ਕਿਸ ਤਰ੍ਹਾਂ ਇਕ ਜ਼ਰੂਰੀ ਅੰਦੋਲਨ ਬਣ ਗਿਆ ਹੈ, ਇਹ ਵੀ ਅਸਾਂ ਨੇ ਵੇਖ ਲਿਆ। ਭੂਦਾਨ-ਯੱਗ ਦੇ ਵਿਹਾਰਿਕ ਪਹਿਲੂ ਤੇ ਅਸੀਂ ਅਗੇ ਚਲ ਕੇ ਵਿਚਾਰ ਕਰਾਂਗੇ। ਏਥੇ ਅਸੀਂ ਕੁਝ ਸਵਾਲਾਂ ਨੂੰ ਲਵਾਂਗੇ ਜਿਹੜੇ ਲੋਕੀਂ ਅਕਸਰ ਇਸ ਅੰਦੋਲਨ ਸਬੰਧੀ ਪੁਛਦੇ ਹਨ। ਇਹ ਕੁਦਰਤੀ ਹੈ ਕਿ ਏਨੇ ਵਡੇ ਅੰਦੋਲਨ ਦੇ ਬਾਰੇ ਵਿਚ ਨਿਤ ਨਵੇਂ ਸਵਾਲ ਉਠਦੇ ਰਹਿਣ। ਅੱਜ ਤਕ ਵੈਸੇ ਸੈਂਕੜੇ ਸਵਾਲਾਂ ਦਾ ਜਵਾਬ ਵਿਨੋਬਾ ਵਖ ਵਖ ਮੌਕਿਆਂ ਤੇ ਦੇ ਚੁੱਕੇ ਹਨ। ਇਸ ਛੋਟੀ ਜਿਹੀ ਪੁਸਤਕ ਵਿਚ ਇਨ੍ਹਾਂ ਸਾਰੇ ਸਵਾਲਾਂ ਦਾ ਜਵਾਬ ਦੇਣਾ ਸੰਭਵ ਵੀ ਨਹੀਂ ਅਤੇ ਜ਼ਰੂਰੀ ਵੀ ਨਹੀਂ ਹੈ। ਏਥੇ ਤਾਂ ਉਨ੍ਹਾਂ ਵਿਚੋਂ ਕੁਝ ਚੁਣੇ ਹੋਏ ਸਵਾਲਾਂ ਦੇ ਜਵਾਬ ਹੀ ਦਿਤੇ ਜਾਂਦੇ ਹਨ।

ਪ੍ਰਸ਼ਨ :—ਤੁਸੀਂ ਜ਼ਮੀਨ ਤੋਂ ਅਰੰਭ ਕਿਉਂ ਕਰਦੇ ਹੋ, ਕਾਰਖਾਨੇ ਆਦਿ ਤੋਂ ਕਿਉਂ ਨਹੀਂ ?

ਉਤਰ :—ਸਾਡੇ ਦੇਸ਼ ਵਿਚ ਜਿਹੜੀ ਅਸਮਾਨਤਾ ਹੈ, ਸ਼ਹਿਰ ਵਿਚ ਜਲਦੀਵੇਖਣ ਵਿਚ ਆ ਜਾਂਦੀ ਹੈ। ਕਾਰਖਾਨੇ ਦੇ ਮਾਲਕ ਤੇ ਮਜ਼ਦੂਰ ਦੇ ਵਿਚਾਲੇ ਫਰਕ ਸਾਫ ਨਜ਼ਰ ਆਉਂਦਾ ਹੈ। ਇਸ ਲਈ ਇਹ ਸਵਾਲ ਉਠਣਾ ਸੁਭਾਵਕ ਹੈ। ਪਰ ਇਹ ਕੰਮ ਜ਼ਮੀਨ ਤੋਂ ਅਰੰਭ ਕਰਨ ਦੇ ਕਈ ਇਕ ਜ਼ੋਰਦਾਰ ਕਾਰਨ ਹਨ। ਪਹਿਲਾ ਕਾਰਨ ਇਹ ਹੈ ਕਿ ਸਾਡੀ ਸਭ ਤੋਂ ਵਡੀ ਸਮੱਸਿਆ ਭੁਖ ਹੈ। ਭੁਖ ਦਾ ਜਵਾਬ ਅੰਨ ਹੈ ਅਤੇ ਅੰਨ ਉਪਜਾਉਣ ਦਾ ਸਾਧਨ ਜ਼ਮੀਨ ਹੈ।

ਦੂਜਾ ਕਾਰਨ ਇਹ ਹੈ ਕਿ ਸਾਡੇ ਦੇਸ਼ ਦੀ ਵਧੇਰੇ ਵਸੋਂ ਦਾ ਨਿਰਭਰ

ਜ਼ਮੀਨ ਉਪਰ ਹੈ। ਇਸ ਲਈ ਸਾਡੇ ਦੇਸ਼ ਵਿਚ ਉਹੋ ਹੀ ਇਨਕਲਾਬ ਸਮੁਚੇ ਦੇਸ਼ ਵਿਚ ਅਸਰ ਰਖ ਸਕਦਾ ਹੈ, ਜਿਸ ਦਾ ਸਬੰਧ ਵਾਹੀ ਜੋਤੀ ਕਰਨ ਵਾਲਿਆਂ ਨਾਲ ਹੋਵੇ।

ਤੀਜਾ ਕਾਰਨ ਇਹ ਹੈ ਕਿ ਉਪਜ ਦੇ ਸਾਰੇ ਸਾਧਨਾਂ ਲਈ ਕੱਚਾ ਮਾਲ ਧਰਤੀ ਵਿਚੋਂ ਹੀ ਨਿਕਲਦਾ ਹੈ। ਕਪਾਹ, ਕੋਲਾ, ਤੇਲ ਆਦਿ ਪੈਦਾਵਾਰ ਦੀਆਂ ਸਾਰੀਆਂ ਵਸਤਾਂ ਧਰਤੀ ਵਿਚੋਂ ਹੀ ਨਿਕਲਦੀਆਂ ਹਨ। ਇਸ ਲਈ ਉਪਜਕਾਰ ਵੀ ਮਾਲਕੀ ਦਾ ਅਰੰਭ ਜ਼ਮੀਨ ਤੋਂ ਹੀ ਕਰਦੇ ਹਨ।

ਜ਼ਮੀਨ ਸਾਡੀਆਂ ਮੁਢਲੀਆਂ ਲੋੜਾਂ ਪੂਰੀਆਂ ਕਰਦੀ ਹੈ। ਦੂਜੀ ਅਸਮਾਨਤਾ ਕੁਝ ਦੇਰ ਤਕ ਬਰਦਾਸ਼ਤ ਕੀਤੀ ਜਾ ਸਕਦੀ ਹੈ ਪਰ ਜ਼ਮੀਨ ਦੀ ਨਹੀਂ।

ਜ਼ਮੀਨ ਦਾ ਸਵਾਲ ਕਾਰਖਾਨਿਆਂ, ਸਨਅਤ ਆਦਿ ਨਾਲੋਂ ਇਕ ਹੋਰ ਤਰ੍ਹਾਂ ਵੀ ਭਿੰਨਤਾ ਰਖਦਾ ਹੈ। ਇਹ ਸਾਰੇ ਕਾਰਖਾਨੇ ਸਨਅਤਾਂ ਆਦਿ ਤਦ ਹੀ ਚਲ ਸਕਦੇ ਹਨ ਅਤੇ ਕਾਇਮ ਰਹਿ ਸਕਦੇ ਹਨ, ਜਦ ਕਿਸਾਨ ਦੀ ਖੇਤੀ ਚੰਗੀ ਹੋਵੇ। ਜ਼ਮੀਨ ਤੋਂ ਜਿਹੜੀ ਪੈਦਾਵਾਰ ਹੁੰਦੀ ਹੈ ਉਸ ਦੇ ਉਪਰ ਦੂਜੀ ਪੈਦਾਵਾਰ ਨਿਰਭਰ ਰਖਦੀ ਹੈ। ਜੇ ਜ਼ਮੀਨ ਹੀ ਨਾ ਰਹੇ, ਤਾਂ ਬਾਕੀ ਚੀਜ਼ਾਂ ਬਹੁਤ ਵਧੀਆਂ ਜਾਂ ਨਾ ਵਧੀਆਂ, ਤਾਂ ਵੀ ਉਸ ਦਾ ਜੀਵਨ ਦੀਆਂ ਲੋੜਾਂ ਨਾਲ ਬਹੁਤ ਜ਼ਿਆਦਾ ਸਬੰਧ ਨਹੀਂ ਰਹਿੰਦਾ। ਅਤੇ ਜੇ ਇਕ ਵੇਰ ਜ਼ਮੀਨ ਦੀ ਅਸਮਾਨਤਾ ਖਤਮ ਹੋ ਗਈ, ਤਾਂ ਦੂਜੀਆਂ ਅਸਮਾਨਤਾਵਾਂ ਨੂੰ ਖਤਮ ਕਰਨ ਦੀ ਕੁੰਜੀ ਸਮਝੋ ਹਥ ਵਿਚ ਆ ਗਈ ਕੀ ਇਹ ਹੋ ਸਕਦਾ ਹੈ ਕਿ ਜ਼ਮੀਨ ਦੀ ਵੰਡ ਤਾਂ ਇਕੋ ਜਿਹੀ ਹੋ ਜਾਏ, ਅਤੇ ਹੋਰ ਸੰਪਤੀ ਦੀ ਨਾ ਹੋਵੇ? ਸਵਾਲ ਏਨਾ ਹੀ ਹੈ ਕਿ ਪਹਿਲਾਂ ਕਿਹਨੂੰ ਥਾਂ ਦੇਈਏ।

ਪ੍ਰਸ਼ਨ :–ਇਸ ਤਰ੍ਹਾਂ ਮੰਗਣ ਨਾਲ ਕੰਮ ਕਦੋਂ ਤਕ ਸਿਰੇ ਚੜ੍ਹੇਗਾ।

ਉਤਰ :–ਇਸ ਦਾ ਜਵਾਬ ਸਾਡੇ ਅਤੇ ਤੁਹਾਡੇ ਤੇ ਨਿਰਭਰ ਹੈ ਜੇ ਅਸੀਂ ਸਭ ਆਪਣੀ ਤਾਕਤ ਲਗਾਈਏ, ਤਾਂ ਕੋਈ ਕਾਰਨ ਨਹੀਂ ਕਿ ਦੇਸ਼

ਦੇ ਬੇਜ਼ਮੀਨਾਂ ਨੂੰ ਜ਼ਮੀਨ ਦਿਵਾਉਣ ਵਿਚ ਖਾਸ ਦੇਰ ਲਗੇ। ਪਰ ਜੇ ਅਸੀਂ ਅਵੇਸਲੇ ਰਹੇ ਅਤੇ ਪੁਛਦੇ ਰਹੇ ਕਿ ਇਹ ਅੰਦੋਲਨ ਕਦ ਤਕ ਸਫਲ ਹੋਵੇਗਾ, ਤਾਂ ਦੇਰ ਵੀ ਲਗ ਸਕਦੀ ਹੈ। ਇਨਕਲਾਬ ਵਿਚ ਅੰਦੋਲਨ ਦੀ ਚਾਲ ਅੰਕ ਗਣਿਤ ਨਾਲ ਨਹੀਂ ਨਾਪੀ ਜਾਂਦੀ, ਤਾਂ ਕੀ ਬੀਜ ਗਣਿਤ ਨਾਲ ਨਾਪੀ ਜਾਂਦੀ ਹੈ ? ਕੀ ਅਸੀਂ ਇਹ ਹਿਸਾਬ ਲਗਾ ਸਕਦੇ ਹਾਂ ਕਿ ਘਾਹ ਦੀ ਪੰਡ ਦਾ ਇਕ ਕਖ ਬਲਣ ਵਿਚ ਇਕ ਸਕਿੰਟ ਲਗਾ ਤਾਂ ਪੂਰੀ ਪੰਡ ਨੂੰ ਬਲਣ ਵਿਚ ਕਿਨਾ ਚਿਰ ਲਗੇਗਾ ? ਤੁਹਾਡਾ ਹਿਸਾਬ ਪੂਰਾ ਵੀ ਨਹੀਂ ਹੋਵੇਗਾ ਕਿ ਪੰਡ ਬਲ ਕੇ ਸੁਆਹ ਹੋ ਜਾਵੇਗੀ। ਗਾਂਧੀ ਜੀ ਨੇ ਜਦੋਂ ਲੂਣ ਬਣਾਇਆ ਸੀ, ਤਾਂ ਕੁਲ ਹਿਸਾਬੀ ਲੋਕ ਇਹ ਹਿਸਾਬ ਕਰਨ ਲਗੇ ਸਨ ਕਿ ਇਸ ਤਰ੍ਹਾਂ ਸਮੁੰਦਰ ਕਦੋਂ ਖਾਲੀ ਹੋਵੇਗਾ ਅਤੇ ਲੂਣ ਦਾ ਭੰਡਾਰ ਕਦੋਂ ਭਰੇਗਾ। ਪਰ ਏਧਰ ਉਹ ਹਿਸਾਬ ਕਰ ਰਹੇ ਸਨ, ਉਧਰ ਦਿਲੀ ਦੀ ਰਾਜਧਾਨੀ ਦਾ ਸਿੰਘਾਸਨ ਡੋਲ ਉਠਿਆ ਸੀ। ਅੰਕਗਣਿਤ ਵਿਚ ਅੰਕੜੇ ਹੁੰਦੇ ਹਨ। ਬੀਜਗਣਿਤ ਵਿਚ ਸੰਕੇਤ। ਸੰਕੇਤਾਂ ਦੀ ਕੀਮਤ ਓਨੀ ਹੀ ਵਧ ਸਕਦੀ ਹੈ ਜਿਨੀ ਅਸੀਂ ਉਨ੍ਹਾਂ ਦੇ ਪਿਛੇ ਭਾਵਨਾ ਵਧਾਈਏ। ਗਾਧੀ ਜੀ ਦੇ ਲੂਣ ਬਨਾਉਣ ਵਿਚ ਸੰਕੇਤ ਸੀ, ਅਨਿਆਂ ਵਾਲੇ ਕਾਨੂੰਨ ਨੂੰ ਭੰਗ ਕਰਨ ਦਾ। ਉਸੇ ਤਰ੍ਹਾਂ ਭੂਦਾਨ-ਯੱਗ ਵਿਚ ਮੁਨਾਫੇ ਅਤੇ ਮਾਲਕੀ ਨੂੰ ਖਤਮ ਕਰਨ ਦਾ ਸੰਕੇਤ ਹੈ। ਅਸੀਂ ਇਹ ਹਿਸਾਬ ਨਹੀਂ ਕਰਦੇ ਕਿ ਇਕ ਸਾਲ ਵਿਚ ਇਕ ਲੱਖ ਏਕੜ ਜ਼ਮੀਨ ਮਿਲੀ, ਤਾਂ ਪੰਜ ਕਰੋੜ ਏਕੜ ਜ਼ਮੀਨ ਪ੍ਰਾਪਤ ਕਰਨ ਵਿਚ ਕਿਨੇ ਸਾਲ ਲਗਣਗੇ। ਪਹਿਲੇ ਸਾਲ ਇਕ ਲਖ ਏਕੜ ਜ਼ਮੀਨ ਮਿਲੀ ਸੀ, ਦੂਜੇ ਸਾਲ ਸੱਤ ਲੱਖ ਏਕੜ ਜ਼ਮੀਨ ਮਿਲੀ।

ਸ੍ਰੀ ਰਾਮ ਮਨੋਹਰ ਲੋਹੀਆ ਨੇ ਇਕ ਬੇਨਤੀ ਪੱਤ੍ਰ ਵਿਚ ਕਿਹਾ ਸੀ ਕਿ ਇਸ ਤਰੀਕੇ ਨਾਲ ਜ਼ਮੀਨ ਦਾ ਸਵਾਲ ਹਲ ਕਰਨ ਲਈ ਤਿੰਨ ਸੌ ਸਾਲ ਲਗਣਗੇ। ਵਿਨੋਬਾ ਨੇ ਉਸ ਦੇ ਜਵਾਬ ਵਿਚ ਆਖਿਆ ਸੀ ਕਿ ਮੇਰੇ ਹਿਸਾਬ ਨਾਲ ਤਾਂ ਪੰਜ ਛੇ ਸਾਲ ਲਗਣੇ ਚਾਹੀਦੇ ਹਨ, ਕਿਉਂਕਿ

ਇਕ ਸਾਲ ਵਿਚ ਇਕ ਹੀ ਲਖ ਏਕੜ ਜ਼ਮੀਨ ਮਿਲੀ ਹੈ। ਪਰ ਲੋਹੀਆ ਜੀ ਕਹਿੰਦੇ ਹਨ ਕਿ ਇਹ ਕੰਮ ਤਿੰਨ ਸੌ ਸਾਲਾਂ ਵਿਚ ਪੂਰਾ ਹੋਵੇਗਾ। ਇਸ ਦਾ ਮਤਲਬ ਇਹ ਹੈ ਕਿ ਪੰਜ ਸੌ ਦੇ ਤਿੰਨ ਸੌ ਕਰਨ ਲਈ ਮੈਨੂੰ ਲੋਹੀਆ ਜੀ ਦੀ ਸਹਾਇਤਾ ਮਿਲੇਗੀ। ਲੋਹੀਆ ਜੀ ਦੀ ਸਹਾਇਤਾ ਨਾਲ ਜੇ ੫ ਸੌ ਦੇ ੩ ਸੌ ਹੋ ਸਕਦੇ ਹਨ ਤਾਂ ਜੈਪ੍ਰਕਾਸ਼ ਜੀ ਦੀ ਸਹਾਇਤਾ ਨਾਲ ਇਹ ਤਿੰਨ ਸੌ ਤੋਂ ਤੀਹ ਕਿਉਂ ਨਹੀਂ ਹੋ ਸਕਦੇ? ਵਿਨੋਬਾ ਨੇ ਤਾਂ ਇਸ ਕੰਮ ਦੇ ਪੂਰੇ ਹੋਣ ਲਈ ਸਾਲ ੧੯੫੭ ਵਲ ਇਸ਼ਾਰਾ ਵੀ ਕਰ ਦਿੱਤਾ ਹੈ। ਅਸਲ ਇਹ ਸੁਆਲ ਸਾਡੇ ਵਲੋਂ ਵਧ ਪੁਰਸ਼ਾਰਥ ਦਾ ਹੈ—ਹਿਸਾਬ ਅਤੇ ਅਨੁਮਾਨ ਦਾ ਨਹੀਂ।

ਪ੍ਰਸ਼ਨ :—ਵਡੇ ਜ਼ਿਮੀਂਦਾਰਾਂ ਕੋਲੋਂ ਜ਼ਮੀਨ ਮੰਗਣਾ ਤਾਂ ਠੀਕ ਹੈ, ਪਰ ਜਿਸ ਦੇ ਕੋਲ ਥੋੜ੍ਹੀ ਜਿਹੀ ਜ਼ਮੀਨ ਹੋਵੇ, ਉਨ੍ਹਾਂ ਕੋਲੋਂ ਕਿਉਂ ਮੰਗਦੇ ਹਨ?

ਉੱਤਰ—ਵਿਨੋਬਾ ਨੇ ਇਸ ਦੇ ਚਾਰ ਕਾਰਨ ਦਸੇ ਹਨ: (੧) ਉਹ ਸਮਾਜ ਵਿਚ ਹਰ ਕਿਸੇ ਨੂੰ ਆਪਣੇ ਤੋਂ ਬੁਰੀ ਹਾਲਤ ਵਾਲੇ ਆਦਮੀ ਲਈ ਕੁਝ ਨਾ ਕੁਝ ਤਿਆਗ ਕਰਨ ਦੀ ਪਰੇਰਨਾ ਦੇਣਾ ਚਾਹੁੰਦੇ ਹਨ। ਗੰਗਾ ਦਾ ਪਾਣੀ ਵੀ ਉਪਰੋਂ ਨੀਵੇਂ ਪਾਸੇ ਵਗਦਾ ਹੈ। ਛੋਟੀ ਜਿਹੀ ਕੌਲੀ ਵਿਚੋਂ ਜਿਹੜਾ ਪਾਣੀ ਡਿਗਦਾ ਹੈ ਉਹ ਵੀ ਉੱਚੇ ਤੋਂ ਨੀਵੇਂ ਪਾਸੇ ਵਲ ਹੀ ਜਾਂਦਾ ਹੈ। ਜਿਸ ਤਰ੍ਹਾਂ ਪਾਣੀ ਦਾ ਧਰਮ ਉਚਿਉਂ ਨੀਵੇਂ ਜਾਣਾ ਹੈ, ਉਸੇ ਤਰ੍ਹਾਂ ਮਨੁਖ ਦਾ ਧਰਮ ਆਪਣੇ ਤੋਂ ਥਲੇ ਵਾਲੇ ਦੀ ਸਹਾਇਤਾ ਕਰਨਾ ਹੈ।

(੨) ਅਸਾਂ ਮਾਲਕੀ ਦੀ ਭਾਵਨਾ ਹੀ ਖਤਮ ਕਰਨੀ ਹੈ। ਮਾਲਕੀ ਦੀ ਭਾਵਨਾ ਅਮੀਰ ਵਾਂਗ ਗਰੀਬ ਵਿਚ ਵੀ ਰਹਿੰਦੀ ਹੈ। ਬਾਬਾ ਜੀ ਨੂੰ ਆਪਣੀ ਲੰਗੋਟੀ ਨਾਲ ਲਗਨ ਹੋ ਸਕਦੀ ਹੈ। ਮਾਲਕੀ ਲਈ ਲਗਨ ਖਤਮ ਕਰਨ ਦਾ ਕੰਮ ਛੋਟੇ ਵਡੇ, ਸਭ ਲਈ ਸਮਾਨ ਰੂਪ ਵਿਚ ਲਾਗੂ ਹੁੰਦਾ ਹੈ।

(੩) ਛੋਟੇ ਲੋਕਾਂ ਦੇ ਦਾਨ ਦੇਣ ਨਾਲ ਇਕ ਸੋਹਣਾ ਵਾਤਾਵਰਨ ਪੈਦਾ ਹੁੰਦਾ ਹੈ। ਛੋਟੇ ਲੋਕਾਂ ਦੀ ਝੌਂਪੜੀ ਵਿਚ ਵਡੇ ਲੋਕਾਂ ਦੀ ਤਿਜੌਰੀ ਦੀ ਕੁੰਜੀ ਹੁੰਦੀ ਹੈ। ਝੌਂਪੜੀ ਦਾ ਦਰਵਾਜ਼ਾ ਖੁਲ੍ਹਣ ਨਾਲ ਤਿਜੌਰੀ ਖੁਲ੍ਹ ਜਾਂਦੀ ਹੈ।

(੪) ਗ਼ੁਲਾਮੀ ਦੇ ਵਿਰੁਧ ਗ਼ੁਲਾਮ ਲੋਕ ਲੜੇ ਸਨ, ਗਰੀਬੀ ਦੇ ਵਿਰੁਧ ਗਰੀਬ ਲੋਕ ਲੜਨਗੇ। ਛੋਟੇ ਲੋਕਾਂ ਦੇ ਦਾਨ ਪੱਤਰਾਂ ਦੁਆਰਾ ਗਰੀਬਾਂ ਦੀ ਸੈਨਾ ਤਿਆਰ ਹੋ ਰਹੀ ਹੈ। ਇਸ ਦੇ ਵਰਗਾਂ ਦੇ ਬਣਨ ਦੀ ਭਾਵਨਾਂ ਨਹੀਂ ਹੈ, ਕਿਉਂਕਿ ਦਾਨ ਦੇਣ ਵਾਲੇ ਵਡੇ ਵੀ ਸਾਡੀ ਤਿਆਗੀ ਸੈਨਾ ਦੇ ਸੈਨਿਕ ਬਣ ਜਾਣਗੇ।

ਗਰੀਬੀ ਤੋਂ ਦਾਨ ਲੈਣ ਦਾ ਇਕ ਕਾਰਨ ਇਹ ਵੀ ਹੈ ਕਿ ਅਸੀਂ ਗਰੀਬ ਨੂੰ ਦੀਨ ਨਹੀਂ ਬਣਨ ਦੇਣਾ ਚਾਹੁੰਦੇ। ਉਹ ਥੋੜਾ ਜਿਹਾ ਵੀ ਦੇਵੇਗਾ ਤਾਂ ਵੰਡ ਵੇਲੇ, ਸਿਰ ਉੱਚਾ ਕਰ ਕੇ ਹਿੱਸਾ ਲੈ ਸਕੇਗਾ।

ਅਤੇ ਇਕ ਕਾਰਨ ਇਹ ਵੀ ਹੈ ਕਿ ਅਸੀਂ ਗਰੀਬ ਆਦਮੀ ਨੂੰ ਦੂਜੇ ਗ਼ਰੀਬਾਂ ਨਾਲ ਮਿਲਾਉਣਾ ਚਾਹੁੰਦੇ ਹਾਂ। ਅਜ ਤਾਂ ਦੋ ਵਿਘਿਆਂ ਦਾ ਸੁਆਰਥ ਪੰਜਾਂ ਵਿਘਿਆਂ ਵਾਲੇ ਦੇ ਨਾਲ ਟਕਰਾਉਂਦਾ ਹੈ। ਗਰੀਬ ਹੀ ਗਰੀਬ ਦਾ ਵਿਰੋਧੀ ਬਣਦਾ ਹੈ। ਜੇ ਇਕ ਗਰੀਬ ਦੂਜੇ ਗਰੀਬ ਲਈ ਕੁਝ ਨਾ ਕੁਝ ਦੇਣ ਲਈ ਤਿਆਰ ਹੋਵੇ ਤਾਂ ਗਰੀਬਾਂ ਵਿਚਾਲੇ ਹਿਰਦੇ ਦੀ ਏਕਤਾ ਕਾਇਮ ਹੋਵੇਗੀ ਅਤੇ ਗਰੀਬਾਂ ਦੀ ਤਾਕਤ ਪੈਦਾ ਹੋਵੇਗੀ।

ਪ੍ਰਸ਼ਨ—ਗਰੀਬ ਆਪਣੇ ਪਹਿਲੇ ਜਨਮ ਦੇ ਕਰਮਾਂ ਕਾਰਨ ਗਰੀਬ ਹਨ, ਉਸ ਦੇ ਨਸੀਬ ਨੂੰ ਤੁਸੀਂ ਕਿਸ ਤਰ੍ਹਾਂ ਬਦਲ ਸਕੋਗੇ ? ਕੀ ਸਮਾਨਤਾ ਦੀ ਕਲਪਨਾ ਦੀ ਕੁਦਰਤ ਵਿਰੋਧੀ ਨਹੀਂ ਹੈ ?

ਉੱਤਰ—ਪਹਿਲੇ ਜਨਮ ਦੇ ਪਾਪ ਤੋਂ ਜਿਹੜਾ ਅੰਨ੍ਹਾ ਪੈਦਾ ਹੋਇਆ ਹੈ, ਕੀ ਤੁਸੀਂ ਉਸ ਨੂੰ ਲਾਠੀ ਨਹੀਂ ਦਿੰਦੇ ? ਤੁਸੀਂ ਜੇ ਪਹਿਲੇ ਜਨਮ ਵਿਚ ਵਿਸ਼ਵਾਸ਼ ਰਖਦੇ ਹੋ ਤਾਂ ਇਸ ਦੇ ਬਾਅਦ ਪਹਿਲੇ ਜਨਮ ਲਈ ਸਵਾਲ ਵੀ ਕਰੋਗੇ ਨਾ ? ਭਾਗਾਂ ਵਿਚ ਵਿਸ਼ਵਾਸ਼ ਰਖਦਿਆਂ ਸਾਨੂੰ

ਪੁਰਸ਼ਾਰਥ ਹੀਨ ਤਾਂ ਨਹੀਂ ਨਾ ਬਨਣਾ ਚਾਹੀਦਾ ? ਅਸਮਾਨਤਾ ਦੋ ਕਿਸਮਾਂ ਦੀ ਹੁੰਦੀ ਹੈ। ਇਕ ਕੁਦਰਤੀ ਦੂਜੀ ਮਨੁਖ ਦੀ ਪੈਦਾ ਕੀਤੀ ਹੋਈ। ਇਕ ਮਾਂ ਦੇ ਦੋ ਬੱਚੇ ਇਕਠੇ ਹੀ ਪੈਦਾ ਹੋਏ ਹਨ ਤਾਂ ਵੀ ਇਕ ਕਮਜ਼ੋਰ ਅਤੇ ਦੂਜਾ ਤਕੜਾ ਹੋ ਸਕਦਾ ਹੈ। ਇਸ ਨੂੰ ਸ਼ਾਇਦ ਅਸੀਂ ਅਸਮਾਨਤਾ ਕਹਿ ਸਕਦੇ ਹਾਂ, ਪਰ ਉਸ ਹਾਲਤ ਵਿਚ ਮਾਂ ਕੀ ਕਰਦੀ ਹੈ ? ਉਹ ਕਮਜ਼ੋਰ ਬਾਲਕ ਨੂੰ ਵਧੇਰੇ ਤਾਕਤ ਵਾਲੀ ਖੁਰਾਕ ਦਿੰਦੀ ਹੈ। ਇਸ ਕੁਦਰਤੀ ਅਸਮਾਨਤਾ ਨੂੰ ਘਟ ਕਰਨ ਦੀ ਅਸੀਂ ਕੋਸ਼ਿਸ਼ ਕਰਦੇ ਹਾਂ, ਪਰ ਮਨੁਖ ਦੀ ਪੈਦਾ ਕੀਤੀ ਹੋਈ ਅਸਮਾਨਤਾ ਨੂੰ ਖਤਮ ਕਰ ਦੇਣਾ ਤਾਂ ਸਾਡਾ ਇਰਾਦਾ ਹੈ । ਗਰੀਬੀ ਅਮੀਰੀ ਆਦਮੀ ਨੇ ਆਪਣੀ ਗਲਤ ਅਰਥ ਵਿਵਸਥਾ ਦੇ ਕਾਰਨ ਜਾਂ ਮਤਲਬ ਦੀ ਦ੍ਰਿਸ਼ਟੀ ਦੇ ਕਾਰਨ ਬਣਾਈ ਹੈ। ਉਸ ਨੂੰ ਅਸੀਂ ਖਤਮ ਕਰਦੇ ਹਾਂ, ਤਾਂ ਕੁਦਰਤ ਦੇ ਖਿਲਾਫ ਨਹੀਂ, ਕੁਦਰਤ ਦੇ ਅਨੁਕੂਲ ਹੀ ਕੰਮ ਕਰਦੇ ਹਾਂ।

ਪ੍ਰਸ਼ਨ—ਭੂਦਾਨ ਯੱਗ ਨਾਲ ਜ਼ਮੀਨ ਦੇ ਛੋਟੇ ਛੋਟੇ ਟੁਕੜੇ ਹੋ ਜਾਣਗੇ। ਇਸ ਦੇ ਨਾਲ ਖੇਤੀ ਦੀ ਪੈਦਾਵਾਰ ਘਟੇਗੀ ।

ਉੱਤਰ—ਵਿਨੋਬਾ ਨੇ ਜਿਹੜਾ ਮਹਾਨ ਇਨਕਲਾਬ ਦਾ ਕੰਮ ਚੁਕਿਆ ਹੈ, ਉਸ ਦੇ ਟਾਕਰੇ ਵਿਚ ਇਹ ਸਵਾਲ ਬਹੁਤ ਤੁਛ ਹੈ। ਵਿਨੋਬਾ ਤਾਂ ਕਹਿੰਦੇ ਹਨ ਕਿ ਅਜ ਜਿਹੜੇ ਹਿਰਦੇ ਦੇ ਟੁਕੜੇ ਹੋ ਗਏ ਹਨ, ਉਸ ਨੂੰ ਮੈਂ ਜੋੜਨਾ ਚਾਹੁੰਦਾ ਹਾਂ । ਜ਼ਮੀਨ ਦੇ ਟੁਕੜਿਆਂ ਨਾਲੋਂ ਮੈਨੂੰ ਹਿਰਦਿਆਂ ਦੇ ਟੁਕੜਿਆਂ ਦੀ ਵਧੇਰੇ ਚਿੰਤਾ ਹੈ।

ਅਸਲ ਵਿਚ ਭੂਦਾਨ ਯੱਗ ਵਿੱਚ ਜਿੰਨੀ ਕਲਪਨਾ ਹੈ, ਉਨੇ ਟੁਕੜੇ ਹੁੰਦੇ ਨਹੀਂ। ਕੋਈ ਆਦਮੀ ਦਸ ਏਕੜ ਜ਼ਮੀਨ ਵਿਚੋਂ ਸਵਾ ਏਕੜ ਦਿੰਦਾ ਹੈ ਤਾਂ ਕੇਵਲ ਕਾਗ਼ਜ਼ ਤੇ ਵੀਚਾਰ ਕਰਨ ਵਾਲਾ ਇਹ ਸੋਚਦਾ ਹੈ ਕਿ ਉਸ ਦੀ ਜ਼ਮੀਨ ਦੇ ਦੋ ਟੁਕੜੇ ਹੋ ਗਏ, ਪਰ ਆਮ ਕਰ ਕੇ ਦਾਨ ਦੇਣ ਵਾਲੇ ਦੇ ਕੋਲ ਜ਼ਮੀਨ ਇਕ ਹੀ ਚੱਕ ਵਿਚ ਨਹੀਂ ਹੁੰਦੀ । ਅਕਸਰ ਉਹ ਆਪਣੀ ਜ਼ਮੀਨ ਦਾ ਇਕਵੱਖਰਾ ਟੁਕੜਾ ਵੇਖ ਕੇ ਹੀ ਦਾਨ ਦਿੰਦਾ ਹੈ। ਕਈ ਵੇਰ

ਤਾਂ ਦੋ ਚਾਰ ਦਾਨੀ ਆਪਣੀ ਉਹ ਜ਼ਮੀਨ ਦਿੰਦੇ ਹਨ, ਜਿਹੜੀ ਇਕ ਦੂਜੀ ਦੇ ਨਾਲ ਲਗਵੀਂ ਹੁੰਦੀ ਹੈ। ਅਜਿਹੀ ਹਾਲਤ ਵਿਚ ਤਾਂ ਜ਼ਮੀਨ ਦੇ ਟੁਕੜੇ ਬਣਨ ਦੀ ਥਾਂ ਟੁਕੜੇ ਜੁੜ ਜਾਂਦੇ ਹਨ। ਜ਼ਮੀਨ ਦੀ ਵੰਡ ਸਮੇਂ ਜ਼ਮੀਨ ਦੇ ਟੁਕੜਿਆਂ ਦਾ ਹੇਰ ਫੇਰ ਕਰ ਕੇ, ਜਿੰਨਾ ਹੋ ਸਕਦਾ ਹੈ, ਇਕ ਚੱਕ ਵਿਚ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

ਏਨਾ ਕਰਨ ਤੇ ਵੀ ਜੇ ਜ਼ਮੀਨ ਦੇ ਟੁਕੜੇ ਰਹਿ ਜਾਣ ਤਾਂ ਘਬਰਾਉਣ ਦੀ ਕੋਈ ਲੋੜ ਨਹੀਂ। ਲਾਭਦਾਇਕ ਟੁਕੜਾ (Economic holding) ਆਖਰ ਇਕ ਅਜਿਹਾ ਸ਼ਬਦ ਹੈ ਜਿਸ ਦੇ ਇਕ ਖਾਸ ਅਰਥ ਨਹੀਂ ਹੋ ਸਕਦੇ। ਜੇ ਕੋਈ ਕਹੀ ਨਾਲ ਖੇਤੀ ਕਰਦਾ ਹੈ, ਤਾਂ ਉਸ ਨੂੰ ਘਟ ਜ਼ਮੀਨ ਚਾਹੀਦੀ ਹੈ ਅਤੇ ਜੇ ਕੋਈ ਟਰੈਕਟਰ ਨਾਲ ਖੇਤੀ ਕਰਦਾ ਹੈ, ਤਾਂ ਉਸ ਦੇ ਲਈ ਵਡਾ ਟੁਕੜਾ ਲਾਭਦਾਇਕ ਹੋਵੇਗਾ। ਇਸ ਲਈ ਲਾਭਦਾਇਕ ਟੁਕੜਾ ਸਾਧਨਾਂ ਦੀ ਦ੍ਰਿਸ਼ਟੀ ਨਾਲ ਤਹਿ ਕਰਨ ਦੀ ਥਾਂ ਪਰਵਾਰ ਦੀ ਥੁੜ ਦੇ ਆਧਾਰ ਤੇ ਤਹਿ ਕਰਨਾ ਚਾਹੀਦਾ ਹੈ। ਭਾਰਤ ਦੀ ਜ਼ਮੀਨ ਅਤੇ ਵਸੋਂ ਨੂੰ ਵੇਖਦਿਆਂ ਹੋਇਆਂ ਬਹੁਤ ਵਡੇ ਟੁਕੜੇ ਤਾਂ ਅਸੀਂ ਹਰ ਕਿਸਾਨ ਨੂੰ ਦੇ ਵੀ ਨਹੀਂ ਸਕਾਂਗੇ।

ਛੋਟਿਆਂ ਟੁਕੜਿਆਂ ਦ ਕਾਰਨ ਪੈਦਾਵਾਰ ਘਟ ਹੁੰਦੀ ਹੈ, ਇਹ ਮੰਨਣਾ ਹੀ ਗਲਤ ਹੈ। ਦੁਨੀਆਂ ਭਰ ਵਿਚ ਫੀ ਏਕੜ ਪੈਦਾਵਾਰ ਚੀਨ ਅਤੇ ਜਾਪਾਨ ਦੇਸ਼ਾਂ ਵਿਚ ਸਭ ਨਾਲੋਂ ਜ਼ਿਆਦਾ ਹੁੰਦੀ ਹੈ, ਜਿਥੇ ਜ਼ਮੀਨ ਵਡੇ ਟੁਕੜਿਆਂ ਵਿਚ ਨਹੀਂ, ਛੋਟੇ ਟੁਕੜਿਆਂ ਵਿਚ ਵਾਹੀ ਜਾਂਦੀ ਹੈ।

ਇਤਿਹਾਸ ਦੇ ਇਕ ਹੋਰ ਵੀਚਾਰ ਨੂੰ ਵੀ ਧਿਆਨ ਵਿਚ ਰਖਣਾ ਚਾਹੀਦਾ ਹੈ। ਜਿਥੇ ਛੋਟੇ ਟੁਕੜਿਆਂ ਵਿਚ ਕਾਸ਼ਤ ਹੋਈ ਹੈ, ਉਥੇ ਮਨੁਖ ਸਹਿਕਾਰ (Coperation) ਵਲ ਵਧਿਆ ਹੈ। ਜਿਥੇ ਵਿਸ਼ਾਲ ਟੁਕੜਿਆਂ ਵਿਚ ਖੇਤੀ ਹੋਈ ਹੈ, ਉਥੇ ਡਿਕਟੇਟਰਸ਼ਿਪ ਦੇ ਅਨੁਕੂਲ ਹਵਾ ਪੈਦਾ ਹੋਈ ਹੈ।

ਇਹ ਵੀ ਨਹੀਂ ਭੁਲਣਾ ਚਾਹੀਦਾ ਕਿ ਭੂਮੀਦਾਨ ਦੇ ਕੰਮ ਕਰਨ ਦੇ

ਤਰੀਕੇ ਦਾ ਆਖਰੀ ਕਦਮ ਸਾਰੇ ਪਿੰਡ ਦਾ ਅਥਵਾ ਗ੍ਰਾਮ-ਦਾਨ ਹੈ । ਉਸ ਹਾਲਤ ਵਿਚ ਟੁਕੜਿਆਂ ਦਾ ਸਵਾਲ ਏਨਾ ਜ਼ਰੂਰੀ ਨਹੀਂ ਰਹੇਗਾ।

ਪ੍ਰਸ਼ਨ:-ਕੀ ਅਨਪੜ੍ਹ ਭੂਮੀ ਹੀਣਾ ਨੂੰ ਜ਼ਮੀਨ ਦੇਣ ਦੇ ਕਾਰਨ ਪੈਦਾਵਾਰ ਨਹੀਂ ਘਟੇਗੀ ?

ਉੱਤਰ :-ਬਿਨਾ ਜ਼ਮੀਨ ਲੋਕ ਅਨਪੜ੍ਹ ਹਨ, ਪਰ ਇਹਦਾ ਮਤਲਬ ਇਹ ਨਹੀਂ ਕਿ ਉਹ ਖੇਤੀ ਕਰਨ ਨਹੀਂ ਜਾਣਦੇ । ਅਜ ਵੀ ਤਾਂ ਸਾਰੀ ਦੁਨੀਆਂ ਦੀ ਖੇਤੀ ਇਹ ਅਨਪੜ੍ਹ ਮਜ਼ਦੂਰ ਹੀ ਕਰਦੇ ਹਨ ਅਤੇ ਚੰਗੀ ਤਰ੍ਹਾਂ ਕਰਦੇ ਹਨ। ਉਹਦੇ ਵਿਚ ਜੇ ਕੋਈ ਕਮੀ ਹੈ ਤਾਂ ਉਹ ਹੈ ਯੋਜਨਾ ਬਨਾਉਣ ਦੀ ਤਾਕਤ ਦੀ, ਕਿਸ ਵੇਲੇ ਕਿਹੜਾ ਕੰਮ ਕਰਨਾ ਹੈ ਇਹ ਸ਼ਾਇਦ ਓਨ੍ਹਾਂ ਨੂੰ ਨਹੀਂ ਸੁਝੇਗਾ। ਇਹਦਾ ਸਭਤੋਂ ਵੱਡਾ ਕਾਰਨ ਤਾਂ ਏਹੋ ਹੈ ਕਿ ਅੱਜ ਤਕ ਉਨ੍ਹਾਂ ਨੇ ਕੋਈ ਜ਼ਿਮੇਂਵਾਰੀ ਨਹੀਂ ਸੰਭਾਲੀ। ਜ਼ਮੀਨ ਮਿਲਦਿਆਂ ਹੀ ਉਹਨਾਂ ਨੂੰ ਜ਼ਿਮੇਵਾਰੀ ਦਾ ਅਹਿਸਾਸ ਹੋਵੇਗਾ। ਅੱਜ ਉਹਨਾਂ ਦੇ ਜਿਹੜੇ ਖਿਆਲ ਹਨ ਉਹਨਾਂ ਦੇ ਬਦਲੇ ਕੰਮ ਨੂੰ ਆਪਣਾ ਸਮਝ ਕੇ ਨਵਾਂ ਉਤਸ਼ਾਹ ਆਵੇਗਾ। ਅਜ ਤੋਂ ਪਹਿਲਾਂ ਕਈ ਵੇਰਾਂ ਕੁਝ ਭੂਮੀ ਹੀਣਾਂ ਨੂੰ ਰਾਜਿਆਂ ਵਲੋਂ ਜ਼ਮੀਨ ਦੇਣ ਦੇ ਕੰਮ ਹੋਏ ਹਨ ਅਤੇ ਉਹ ਕਦੀ ਕਦੀ ਨਿਸਫਲ ਰਹੇ ਹਨ। ਸ਼ਾਇਦ ਏਸੇ ਖਿਆਲ ਤੋਂ ਹੀ ਇਹ ਸਵਾਲ ਉਠਿਆ ਹੋਵੇ । ਅਜਿਹੇ ਪਰਸੰਗਾਂ ਵਿਚ ਆਮ ਕਰ ਕੇ ਇਹ ਹੋਇਆ ਹੈ ਕਿ ਜ਼ਮੀਨਾਂ ਘਟ ਮਾਤਰਾ ਵਿਚ ਦਿਤੀਆਂ ਗਈਆਂ ਹਨ ਅਤੇ ਨਾਲ ਕੋਈ ਸਮਿਆਨ ਆਦਿ ਵੀ ਨਹੀਂ ਦਿਤਾ ਗਿਆ। ਇਸ ਲਈ ਭੂਮੀ ਹੀਣ ਆਪਣੀ ਰੋਜ਼ੀ ਦੀ ਫਿਕਰ ਵਿਚ ਜ਼ਮੀਨ ਤੇ ਪੂਰਾ ਵਕਤ ਕੰਮ ਵੀ ਨਹੀਂ ਕਰ ਸਕਦਾ ਅਤੇ ਨਾ ਪੂਰੇ ਸਾਧਨ ਹੀ ਲਗਾ ਸਕਦਾ ਹੈ, ਪਰ ਭੂਮੀਦਾਨ ਯੱਗ ਵਿਚ ਤੁਸੀਂ ਜਿਸ ਨੂੰ ਜ਼ਮੀਨ ਦਿਓਗੇ, ਉਸ ਨੂੰ ਤਾਂ ਤੁਸੀਂ ਭੁਖਾ ਰਖਣਾ ਨਹੀਂ ਚਾਹੋਗੇ ? ਤੁਸੀਂ ਉਸ ਨੂੰ ਸਾਧਨ ਵੀ ਮੁਹਈਆ ਕਰੋਗੇ। ਜੇ ਤੁਹਾਡੇ ਕੋਲੋਂ ਇਹ ਨਾ ਹੋ ਸਕੇ ਤਾਂ ਉਸ ਨੂੰ ਸੰਪਤੀ ਦਾਨ ਜਾਂ ਸਾਧਨ ਦਾਨ ਵਿਚੋਂ ਸਾਧਨ ਮਿਲ ਸਕਦੇ ਹਨ ਅਤੇ

ਤੁਹਾਡੇ ਕੋਲ ਜੇ ਯੋਜਨਾ ਬਨਾਉਣ ਦੀ ਸ਼ਕਤੀ ਹੋਵੇ ਤਾਂ ਤੁਸੀਂ ਕੀ ਉਸ ਦਾ ਫਾਇਦਾ ਭੂਮੀ ਹੀਨਾਂ ਨੂੰ ਨਹੀਂ ਪਹੁੰਚਾਉਗੇ ? ਉਹ ਤਾਂ ਤੁਹਾਡੇ ਪ੍ਰਵਾਰ ਦਾ ਇਕ ਮੈਂਬਰ ਬਣ ਜਾਵੇਗਾ ਨਾ ? ਤੁਹਾਡੀ ਯੋਜਨਾ-ਸ਼ਕਤੀ ਅਤੇ ਉਤਸ਼ਾਹ ਭਰਪੂਰ ਕੰਮ ਕਰਨ ਦੀ ਸ਼ਕਤੀ ਮਿਲ ਕੇ ਤਾਂ ਸ਼ਾਇਦ ਉਸ ਨਾਲੋਂ ਵਧੇਰੇ ਪੈਦਾਵਾਰ ਕਰਨ ਜਿਹੜੀ ਕਿ ਅਜ ਤਕ ਉਸ ਜ਼ਮੀਨ ਤੇ ਹੁੰਦੀ ਸੀ, ਪਰ ਫਿਰ ਵੀ ਮੰਨ ਲਵੋ ਕਿ ਕੁਝ ਥਾਵਾਂ ਤੇ ਵੀਚਾਰ ਹੀਨ ਭੂਮੀ ਹੀਨਾਂ ਨੂੰ ਜ਼ਮੀਨ ਦੇਣ ਦੇ ਕਾਰਨ ਪੈਦਾਵਾਰ ਘਟੇ, ਤਾਂ ਏਨਾ ਘਾਟਾ ਉਠਾ ਕੇ ਵੀ ਗੈਰ ਜ਼ਿਮੇਵਾਰ ਅਤੇ ਨਿਰ-ਉਤਸ਼ਾਹੀ ਕਰਮਚਾਰੀਆਂ ਨੂੰ ਜ਼ਿਮੇਂਵਾਰ ਅਤੇ ਉਪਯੋਗੀ ਬਨਾਉਣਾ ਚਾਹੀਦਾ ਹੈ।

ਪ੍ਰਸ਼ਨ—ਸਹਿਕਾਰੀ ਖੇਤੀ ਵਲ ਭੂਦਾਨ-ਯੱਗ ਦਾ ਰੁਖ ਕਿਹੋ ਜਿਹਾ ਹੈ ?

ਉੱਤਰ—ਇਹ ਉਸ ਦੀ ਮੁਖਾਲਫਤ ਨਹੀਂ ਕਰਦਾ, ਪਰ ਉਸ ਨੂੰ ਜ਼ਰੂਰੀ ਸ਼ਰਤ ਦੇ ਤੌਰ ਤੇ ਵੀ ਨਹੀਂ ਰਖਦਾ। ਪਿੰਡ ਵਿਚ ਖੇਤੀ ਦਾ ਕੰਮ ਕਿਸ ਤਰ੍ਹਾਂ ਹੋਵੇ, ਇਸ ਗਲ ਦਾ ਫੈਸਲਾ ਅੰਤ ਵਿਚ ਪਿੰਡ ਦੇ ਵਾਸੀ ਹੀ ਕਰਨਗੇ।

ਹਾਲਾਤ ਅਨੁਸਾਰ ਵਖ ਵਖ ਥਾਵਾਂ ਤੇ ਵਖ ਵਖ ਢੰਗਾਂ ਨਾਲ ਖੇਤੀ ਹੋ ਸਕਦੀ ਹੈ। ਸਹਿਕਾਰੀ ਕਰਨ ਵਿਚ ਜਿਥੇ ਲੋਕ ਜ਼ਿਆਦਾ ਅਨ-ਪੜ੍ਹ ਹੋਣ ਉਥੇ ਕੰਮ ਤੇ ਕਾਰੋਬਾਰ ਮੈਨੇਜਰ ਦੇ ਹਥ ਚਲਾ ਜਾ ਸਕਦਾ ਹੈ। ਪਰ ਜੇ ਭੂਮੀ ਹੀਨ ਖੁਦ ਸਹਿਕਾਰੀ ਲੀਹਾਂ ਤੇ ਖੇਤੀ ਬਾੜੀ ਕਰਨਾ ਚਾਹੁਣਗੇ, ਤਾਂ ਉਹਨਾਂ ਨੂੰ ਕੋਈ ਰੋਕੇਗਾ ਨਹੀਂ। ਬਲਦਾਂ, ਸਿੰਜਾਈ ਆਦਿ ਦੇ ਸਿਲਸਿਲੇ ਵਿਚ ਤਾਂ ਮੁਢ ਤੋਂ ਹੀ ਸਹਿਕਾਰੀ ਪਰਬੰਧ ਬਾਰੇ ਸੋਚਿਆ ਜਾ ਸਕਦਾ ਹੈ।

ਪ੍ਰਸ਼ਨ—ਜ਼ਮੀਨ ਦੀ ਵੰਡ ਤੋਂ ਬਾਅਦ ਜਿਹੜੀ ਆਬਾਦੀ ਵਧੇਗੀ ਉਸ ਦਾ ਕੀ ?

ਉੱਤਰ—ਆਬਾਦੀ ਦਾ ਸਵਾਲ ਕੇਵਲ ਭੂਦਾਨ ਯੱਗ ਤੇ ਹੀ ਲਾਗੂ

ਹੁੰਦਾ ਹੈ। ਇਕ ਵੇਰਾ ਜ਼ਮੀਨ ਦੀ ਵੰਡ ਕਰ ਦਿਤੀ, ਉਸ ਦੇ ਨਾਲ ਜ਼ਮੀਨ ਦਾ ਸਵਾਲ ਸਦਾ ਲਈ ਹਲ ਹੋ ਗਿਆ, ਅਜਿਹਾ ਕਦੀ ਨਾ ਮੰਨੋ। ਅਜ ਦਾ ਭੂਮੀਦਾਨ ਯੱਗ ਅਜ ਦਾ ਸਵਾਲ ਹਲ ਕਰਨ ਲਈ ਹੈ। ਇਸ ਸੰਸਾਰ ਵਿਚ ਸਤਯ ਦੇ ਸਿਵਾ ਹੋਰ ਕੋਈ ਚੀਜ਼ ਸਦਾ ਰਹਿਣ ਵਾਲੀ ਨਹੀਂ ਹੈ। ਇਸ ਲਈ ਜਦੋਂ ਉਹ ਸਵਾਲ ਖੜਾ ਹੋਵੇਗਾ ਤਾਂ ਉਸ ਜ਼ਮਾਨੇ ਦੇ ਲੋਕ ਉਸ ਦਾ ਠੀਕ ਹਲ ਲਭ ਲੈਣਗੇ। ਫਿਰ ਵੀ ਅਜ ਦੀ ਯੋਜਨਾ ਵਿਚ ਉਸ ਦੇ ਉਪਾ ਦੇ ਬੀਜ ਮੌਜੂਦ ਹਨ। ਭੂਦਾਨ ਯੱਗ ਦੀ ਅੰਤਮ ਕਲਪਨਾ ਤਾਂ ਇਹ ਹੈ ਨਾ ਕਿ ਜ਼ਮੀਨ ਪਿੰਡ ਦੀ ਹੋਵੇਗੀ। ਪਿੰਡ ਵਿਚ ਹਰ ਪੰਦਰਾਂ ਵੀਹਾਂ ਸਾਲਾਂ ਦੇ ਬਾਅਦ ਜ਼ਮੀਨ ਦੀ ਵੰਡ ਫਿਰ ਕੀਤੀ ਜਾਵੇਗੀ ਅਤੇ ਆਬਾਦੀ ਵਧੇਗੀ ਤਾਂ ਨਾਲ ਹੀ ਕੰਮ ਕਰਨ ਵਾਲਿਆਂ ਦੀ ਗਿਣਤੀ ਵੀ ਤਾਂ ਵਧੇਗੀ। ਖੇਤੀ ਬਾੜੀ ਵਿਗਿਆਨ ਵੀ ਉੱਨਤੀ ਕਰੇਗਾ। ਪਾਣੀ ਅਤੇ ਖਾਦ ਦੀਆਂ ਸਹੂਲਤਾਂ ਵੀ ਵਧਣਗੀਆਂ। ਉਸ ਹਾਲਤ ਵਿਚ ਆਉਣ ਵਾਲੇ ਕਈ ਸਾਲਾਂ ਤਕ ਤਾਂ ਉੱਤਮ ਕਿਸਮ ਦੀ ਖੇਤੀ ਰਾਹੀਂ ਅਸੀਂ ਸਾਰੇ ਲੋਕਾਂ ਨੂੰ ਕੰਮ ਅਤੇ ਖੁਰਾਕ ਦੇ ਸਕਾਂਗੇ। ਖੇਤੀ ਦੇ ਨਾਲ ਹੀ ਗ੍ਰਾਮਉਦਯੋਗ ਦੇ ਵਿਕਾਸ ਦੀ ਕਲਪਨਾ ਵੀ ਹੈ। ਉਸ ਕਾਰਨ ਖੇਤੀ ਬਾੜੀ ਤੋਂ ਕਾਫੀ ਭਾਰ ਘਟ ਸਕਦਾ ਹੈ।

ਪ੍ਰਸ਼ਨ–ਦਾਨ ਵਿਚ ਮਿਲੀ ਜ਼ਮੀਨ ਵਿਚੋਂ ਬਹੁਤੀ ਜ਼ਮੀਨ ਖਰਾਬ ਹੁੰਦੀ ਹੈ। ਅਜਿਹੀ ਜ਼ਮੀਨ ਭੂਮੀ ਹੀਨਾਂ ਨੂੰ ਦੇਣ ਦਾ ਕੀ ਫਾਇਦਾ ?

ਉੱਤਰ–ਦਾਨ ਵਿਚ ਮਿਲੀ ਜ਼ਮੀਨ ਕਿਸ ਕਿਸਮ ਦੀ ਹੈ, ਉਸ ਦਾ ਪਤਾ ਵੰਡ ਸਮੇਂ ਲਗਦਾ ਹੈ। ਅਜ ਤਕ ਜਿਹੜੀ ਜ਼ਮੀਨ ਵੰਡੀ ਗਈ ਹੈ, ਉਸ ਤੋਂ ਇਹ ਨਹੀਂ ਕਿਹਾ ਜਾ ਸਕਦਾ ਕਿ ਬਹੁਤੀ ਜ਼ਮੀਨ ਖਰਾਬ ਮਿਲਦੀ ਹੈ। ਅਕਸਰ ਵਡੇ ਜ਼ਿਮੀਂਦਾਰ ਜਦੋਂ ਜ਼ਮੀਨ ਦੇ ਵਡੇ ਹੱਕ ਦਿੰਦੇ ਹਨ ਤਾਂ ਉਸ ਦੇ ਵਿਚ ਚੰਗੀ ਮਾੜੀ, ਦੋਵਾਂ ਕਿਸਮਾਂ ਦੀ ਜ਼ਮੀਨ ਮਿਲਦੀ ਹੈ। ਛੋਟੇ ਜ਼ਮੀਨ ਮਾਲਕਾਂ ਨੇ ਲੱਖਾਂ ਦੀ ਗਿਣਤੀ ਵਿਚ ਜਿਹੜੇ ਦਾਨ ਪੱਤਰ ਦਿਤੇ ਹਨ, ਉਸ ਵਿਚੋਂ ਬਹੁਤਿਆਂ ਨੇ ਸੁਹਣੀ ਜ਼ਮੀਨ

ਦਿਤੀ ਹੈ। ਵਿਨੋਬਾ ਜਦੋਂ ਸਾਰੀਆਂ ਦੀਆਂ ਸਾਰੀਆਂ ਜ਼ਮੀਨਾਂ ਮੰਗਦੇ ਹਨ ਤਾਂ ਉਸ ਵਿਚ ਚੰਗੀ ਮਾੜੀ, ਸਭ ਪਰਕਾਰ ਦੀ ਜ਼ਮੀਨ ਸ਼ਾਮਲ ਹੁੰਦੀ ਹੈ। ਇਹ ਵੇਖਿਆ ਗਿਆ ਹੈ ਕਿ ਜ਼ਮੀਨ ਖਰਾਬ ਮਿਲਦੀ ਹੈ, ਇਹ ਅਫਵਾਹ ਅਕਸਰ ਇਹੋ ਜਿਹੇ ਫੈਲਾਉਂਦੇ ਹਨ, ਜਿਨ੍ਹਾਂ ਦੇ ਕੋਲ ਜ਼ਮੀਨ ਹੈ, ਪਰ ਉਹ ਖੁਦ ਨਹੀਂ ਦੇ ਸਕੇ ਹਨ। ਦੂਜੇ ਦਾ ਦਾਨ ਘਟੀਆ ਹੈ,ਅਜਿਹਾ ਸਾਬਤ ਕਰਨ ਦੀ ਉਹਨਾਂ ਦੀ ਚੇਸ਼ਟਾ ਹੁਦੀ ਹੈ। ਹਾਂ ਇਹ ਸੰਭਵ ਹੋ ਸਕਦਾ ਹੈ ਕਿ ਦਾਨੀ ਉਹ ਜ਼ਮੀਨ ਦਿੰਦਾ ਹੈ, ਜਿਹੜੀ ਉਸ ਦੇ ਘਰੋਂ ਦੂਰ ਹੋਵੇ, ਜਾਂ ਜਿਹੜਾ ਟੁਕੜਾ ਉਸ ਦੀ ਜ਼ਮੀਨ ਨਾਲੋਂ ਵਖਰਾ ਦੂਰ ਹੋਵੇ। ਇਹ ਜ਼ਰੂਰੀ ਨਹੀਂ ਕਿ ਉਹ ਜ਼ਮੀਨ ਖਰਾਬ ਹੀ ਹੋਵੇ। ਜਿਹੜਾ ਟੁਕੜਾ ਦੇਣ ਵਾਲੇ ਦੀ ਨਿਗਾਹ ਵਿਚ ਆਰਥਕ ਤੌਰ ਤੇ ਘਟ ਆਮਦਨ ਦੇਣ ਵਾਲਾ ਹੋਵੇ, ਹੋ ਸਕਦਾ ਹੈ ਕਿ ਲੈਣ ਵਾਲਾ ਉਸ ਨੂੰ ਖੁਸ਼ੀ ਨਾਲ ਲਵੇ, ਕਿਉਂਕਿ ਉਸ ਦੇ ਲਈ ਤਾ ਉਹੋ ਹੀ ਜੀਵਨ ਨਿਰਬਾਹ ਦਾ ਸਾਧਨ ਬਣ ਜਾਂਦਾ ਹੈ।

ਵਡੇ ਜ਼ਮੀਨ ਮਾਲਕ ਅਕਸਰ ਆਪਣੀ ਪੂਰੀ ਜ਼ਮੀਨ ਦੀ ਸੰਭਾਲ ਨਹੀਂ ਕਰ ਸਕਦੇ। ਅਜਿਹੀ ਹਾਲਤ ਵਿਚ ਜਿਹੜਾ ਟੁਕੜਾ ਭੂਮੀ ਹੀਨਾਂ ਦੇ ਕੋਲ ਆ ਜਾਂਦਾ ਹੈ, ਉਸ ਤੇ ਪਹਿਲਾਂ ਨਾਲੋਂ ਵਧੇਰੇ ਪੈਦਾਵਾਰ ਹੋਣ ਦੀ ਸੰਭਾਵਨਾ ਵਧ ਜਾਂਦੀ ਹੈ।

ਇਸ ਸੰਬੰਧ ਵਿਚ ਇਕ ਹੋਰ ਗੱਲ ਤੇ ਵੀ ਵੀਚਾਰ ਕਰਨਾ ਚਾਹੀਦਾ ਹੈ। ਜੇਕਰ ਜ਼ਮੀਨ ਪਰੇਮ ਨਾਲ ਮੰਗਣ ਦੀ ਥਾਂ ਕਾਨੂੰਨ ਰਾਹੀਂ ਜ਼ਬਰ-ਦਸਤੀ ਖੋਹ ਲਈ ਜਾਂਦੀ ਤਾਂ ਲੋਕੀਂ ਆਪਣੇ ਕੋਲ ਸਭ ਨਾਲੋਂ ਵਧੀਆ ਜ਼ਮੀਨ ਰਖ ਕੇ, ਘਟੀਆ ਜ਼ਮੀਨ ਕਾਨੂੰਨ ਲਈ ਵਖਰੀ ਕਰ ਦੇਂਦੇ। ਅਜ ਭੂਦਾਨ-ਯੱਗ ਰਾਹੀਂ ਉੱਤਮ ਤੋਂ ਉੱਤਮ ਜ਼ਮੀਨਾਂ ਵੀ ਮਿਲਦੀਆਂ ਹਨ। ਕਾਨੂੰਨ ਰਾਹੀਂ ਤਾਂ ਉਹ ਮਿਲਦੀਆਂ ਨਹੀਂ ਅਤੇ ਭੂਦਾਨ-ਯੱਗ ਜ਼ਮੀਨ ਦੇ ਨਾਲ ਜਿਹੜੀ ਸਦ ਭਾਵਨਾ ਲੈ ਆਉਂਦਾ ਹੈ, ਕਾਨੂੰਨ ਰਾਹੀਂ ਉਹ ਆਉਂਦੀ ਹੀ ਕਿਥੋਂ।

ਇਹ ਵੀ ਮੰਨਣਾ ਪਵੇਗਾ ਕਿ ਕਦੀ ਕਦੀ ਅਜਿਹੀ ਜ਼ਮੀਨ ਵੀ

ਮਿਲਦੀ ਹੈ, ਜਿਸ ਨੂੰ ਕੋਈ ਬੇ-ਜ਼ਮੀਨ ਲੈਣ ਨੂੰ ਤਿਆਰ ਵੀ ਨਹੀਂ ਹੁੰਦਾ। ਉਸ ਹਾਲਤ ਵਿਚ ਭੂਦਾਨ ਸੇਵਕ ਇਹ ਸੋਚਦਾ ਹੈ ਕਿ ਦਾਨੀ ਨੇ ਇਹੋ ਜਿਹੀ ਜ਼ਮੀਨ ਦਿਤੀ ਹੀ ਕਿਉਂ ? ਇਹ ਜ਼ਾਹਰ ਹੈ ਕਿ ਦਾਨੀ ਨੇ ਇੱਜ਼ਤ ਦੇ ਲਾਲਚ ਨਾਲ ਜ਼ਮੀਨ ਤਾਂ ਦਿਤੀ ਹੈ, ਪਰ ਉਹਦੇ ਦਿਲ ਵਿਚ ਬੇਜ਼ਮੀਨਾਂ ਲਈ ਪਰੇਮ ਭਾਵ ਪੈਦਾ ਨਹੀਂ ਹੁੰਦਾ । ਅਜਿਹੀ ਹਾਲਤ ਵਿਚ ਭੂਦਾਨ ਸੇਵਕ ਉਹ ਜ਼ਮੀਨ ਦਾਨ ਦੇਣ ਵਾਲੇ ਨੂੰ ਪਰੇਮ ਸਹਿਤ ਵਾਪਸ ਦੇ ਦਿੰਦਾ ਹੈ। ਅਜਿਹੀਆਂ ਹਾਲਤਾਂ ਵਿਚ ਜੇ ਦਾਨੀ ਨੂੰ ਆਪਣੀ ਇੱਜ਼ਤ ਦੀ ਕੁਝ ਪਰਵਾਹ ਹੁੰਦੀ ਹੈ, ਤਾਂ ਉਹ ਖ਼ਰਾਬ ਜ਼ਮੀਨ ਦੇ ਬਦਲੇ ਚੰਗੀ ਜ਼ਮੀਨ ਵੀ ਦੇ ਦਿੰਦਾ ਹੈ।

ਕਈ ਥਾਵਾਂ ਤੇ ਇਹੋ ਜਿਹੀਆਂ ਜ਼ਮੀਨਾਂ ਵੀ ਮਿਲਦੀਆਂ ਹਨ, ਜਿਨ੍ਹਾਂ ਤੇ ਕਾਸ਼ਤ ਨਹੀਂ ਹੋ ਸਕਦੀ। ਪਰ ਇਨ੍ਹਾਂ ਤੇ ਪੱਥਰ ਤੋੜਨ ਦਾ ਪੱਕਾ ਧੰਦਾ ਬੇਜ਼ਮੀਨਾਂ ਨੂੰ ਮਿਲ ਜਾਂਦਾ ਹੈ। ਕਈ ਵੇਰਾਂ ਇਹ ਧੰਧਾ ਖੇਤੀ ਬਾੜੀ ਨਾਲੋਂ ਵੀ ਬਹੁਤੀ ਆਮਦਨ ਦਾ ਸਾਧਨ ਬਣ ਜਾਂਦਾ ਹੈ।

ਜਿਥੇ ਲੋੜ ਹੋਵੇ ਉਥੇ ਕੁਝ ਜ਼ਮੀਨਾਂ ਦੀ ਵਰਤੋਂ ਚਰਾਗਾਹਾਂ, ਖਾਦ ਦੇ ਟੋਏ ਪੁਟਣ ਜਾਂ ਕਿਸੇ ਹੋਰ ਸਮਾਜਕ ਕੰਮ ਲਈ ਵੀ ਕੀਤੀ ਜਾਂਦੀ ਹੈ।

ਪ੍ਰਸ਼ਨ : ਇਕ ਬੰਨੇ ਤੁਸੀਂ ਜ਼ਮੀਨ ਮੰਗ ਰਹੇ ਹੋ, ਅਤੇ ਦੂਜੇ ਬੰਨੇ ਜ਼ਿਮੀਂਦਾਰ ਕਿਸਾਨਾਂ ਨੂੰ ਬੇਦਖਲ ਕਰ ਰਹੇ ਹਨ। ਤੁਸੀਂ ਬੇਦਖਲੀ ਦੀ ਵਿਰੋਧਤਾ ਕਿਉਂ ਨਹੀਂ ਕਰਦੇ ?

ਉੱਤਰ : ਅਸੀਂ ਬੇਦਖਲੀ ਦਾ ਵਿਰੋਧ ਕਰਦੇ ਹੀ ਹਾਂ । ਉੱਤਰ ਪਰਦੇਸ਼ ਦੇ ਕਿਸਾਨਾਂ ਨੂੰ ਤਾਂ ਵਿਨੋਬਾ ਨੇ ਇਥੋਂ ਤਕ ਕਹਿ ਦਿਤਾ ਸੀ ਕਿ ਜੇ ਤੁਹਾਨੂੰ ਕੋਈ ਜ਼ਬਰਦਸਤੀ ਬੇਦਖਲ ਕਰਨਾ ਚਾਹਵੇ ਤਾਂ ਮਾਰ ਖਾਉ ਪਰ ਖੇਤ ਤੋਂ ਕਦੀ ਨਾ ਹਟੋ। ਵਿਨੋਬਾ ਦੀ ਇਸ ਸਲਾਹ ਦਾ ਅਸਰ ਬਹੁਤ ਚੰਗਾ ਪਿਆ ਹੈ। ਬਿਹਾਰ ਵਿਚ ਵੀ ਵਿਨੋਬਾ ਨੇ ਬੇਦਖਲੀ ਦੀ ਵਿਰੋਧਤਾ ਖੁਲ੍ਹਮ ਖੁਲ੍ਹਾ ਕੀਤੀ ਸੀ। ਵਿਨੋਬਾ ਤਾਂ ਕਹਿੰਦੇ ਹਨ ਕਿ ਅਸੀਂ ਕਾਜ਼ੀ ਨਹੀਂ ਬਣਾਂਗੇ। ਕਾਨੂੰਨ ਜਿਸ ਨੂੰ ਚਾਹਵੇ ਜ਼ਮੀਨ ਦੀ ਮਾਲਕੀ

ਦੇਵੇ । ਅਸੀਂ ਤਾਂ ਜ਼ਿਮੀਂਦਾਰ ਨੂੰ ਏਨਾ ਹੀ ਕਹਾਂਗੇ ਕਿ ਕਿਸਾਨ ਨੂੰ ਬੇਜ਼ਮੀਨ ਨਾ ਬਣਾਉ । ਜੇ ਤੁਸੀਂ ਬੇਦਖਲੀ ਵਿਚ ਮਿਲੀ ਹੋਈ ਜ਼ਮੀਨ ਸਾਨੂੰ ਦਾਨ ਦਿਉਗੇ ਤਾਂ ਅਸੀਂ ਉਹਨੂੰ ਵੀ ਸਵੀਕਾਰ ਕਰਾਂਗੇ । ਦੇਣ ਵਾਲੇ ਦਾ ਪਾਪ ਲਥ ਜਾਵੇਗਾ ਅਤੇ ਅਸੀਂ ਜ਼ਮੀਨ ਉਹਨੂੰ ਵਾਪਸ ਕਰ ਦਿਆਂਗੇ, ਜਿਸ ਦੇ ਕੋਲੋਂ ਕਿ ਖੋਹੀ ਗਈ ਸੀ । ਜੇ ਝਗੜਾ ਮਿਟ ਜਾਂਦਾ ਹੈ, ਤਾਂ ਸਾਨੂੰ ਜ਼ਮੀਨ–ਮਾਲਕ ਨੂੰ ਦਾਨ ਦਾ ਮਾਨ ਦੇਣ ਵਿਚ ਕੋਈ ਹਰਜ ਨਹੀਂ ਹੈ !

ਭੂਦਾਨ ਦੇ ਕਰਮਚਾਰੀਆਂ ਨੂੰ ਵਿਨੋਬਾ ਇਹੋ ਕਹਿਣਗੇ ਕਿ ਜੇ ਉਨ੍ਹਾਂ ਦੇ ਪਰਦੇਸ਼ ਵਿਚ ਬਦਖਲੀਆਂ ਚਲ ਰਹੀਆਂ ਹਨ, ਤਾਂ ਉਨ੍ਹਾਂ ਦਾ ਫਰਜ਼ ਹੈ ਕਿ ਉਹ ਇਸ ਝਗੜੇ ਵਿਚ ਦਿਲਚਸਪੀ ਲੈਣ। ਕਈ ਵੇਰਾਂ ਭੂਮੀ ਦਾਤਿਆਂ ਨੂੰ ਜਾ ਕੇ ਸਮਝਾਉਣ ਨਾਲ ਮਸਲਾ ਹਲ ਹੋ ਜਾਂਦਾ ਹੈ।

ਪ੍ਰਸ਼ਨ : ਜੇ ਭੂਦਾਨ-ਯੱਗ ਕਾਮਯਾਬ ਨਾ ਹੋਇਆ ਤਾਂ ਵਿਨੋਬਾ ਕੀ ਕਰਨਗੇ ?

ਉੱਤਰ : ਭੂਦਾਨ–ਯੱਗ ਸਫਲ ਨਹੀਂ ਹੋਵੇਗਾ, ਇਹ ਸਮਝ ਕੇ ਅਗੇ ਦੇ ਵਿਚਾਰ ਕਰਨਾ ਵਿਸ਼ਵਾਸ਼ ਦਾ ਨਾ ਹੋਣਾ ਜ਼ਾਹਰ ਕਰਦਾ ਹੈ । ਵਿਨੋਬਾ ਇਸ ਪਰਕਾਰ ਸੋਚ ਹੀ ਨਹੀਂ ਸਕਦੇ। ਉਹ ਤਾਂ ਕਹਿੰਦੇ ਹਨ ਕਿ ਮੈਂ ਕਿਸੇ ਦੁਖੀਏ ਦੀ ਬੀਮਾਰੀ ਵਿਚ ਜਦ ਦਵਾਈ ਆਦਿ ਕਰਦਾ ਹਾਂ, ਤਾਂ ਨਾਲ ਨਾਲ ਇਹ ਨਹੀਂ ਸੋਚਦਾ ਕਿ ਜੇ ਇਹ ਇਲਾਜ ਸਫਲ ਨਾ ਹੋਇਆ, ਤਾਂ ਸਾੜਨ ਫੂਕਣ ਦੀ ਕਿਰਿਆ ਲਈ ਲਕੜੀ ਦਾ ਪਰਬੰਧ ਵੀ ਕਰ ਰੱਖਾਂ ।

ਅਸਲ ਵਿਚ ਭੂਦਾਨ ਯੱਗ ਤੋਂ ਅਜ ਤਕ ਜਿਹੜੇ ਫਲ ਪਰਾਪਤ ਹੋਏ ਹਨ, ਉਨ੍ਹਾਂ ਨੂੰ ਵੇਖਦਿਆਂ ਹੋਇਆਂ ਉਹਦੇ ਸਫਲ ਹੋਣ ਦੀ ਆਸ ਹੋਰ ਵੀ ਵਧ ਜਾਂਦੀ ਹੈ। ਜੇ ਕਿਤੇ ਨਾ ਕਾਮਯਾਬੀ ਹੋਈ ਹੋਈ ਹੈ, ਤਾਂ ਉਹ ਕਰਮਚਾਰੀਆ ਦੀ ਘਾਟ ਦੇ ਕਾਰਨ, ਹੋਰ ਕਿਸੇ ਕਾਰਨ ਕਰ ਕੇ ਨਹੀਂ । ਬਿਹਾਰ ਵਿਚ ਵਿਨੋਬਾ ਜ਼ਮੀਨ ਦੀ ਸਮਸਿਆ ਹਲ ਕਰਨਾ ਚਾਹੁੰਦੇ ਸਨ।

ਬਿਹਾਰ ਛਡਣ ਤੋਂ ਪਹਿਲਾਂ ਉਹ ਆਪਣੇ ਨੀਯਤ ਨਿਸ਼ਾਨੇ ਤੇ ਨਹੀਂ ਅਪੜ ਸਕੇ। ੬੨ ਲਖ ਏਕੜ ਜ਼ਮੀਨ ਦੀ ਮੰਗ ਸੀ। ਉਹਦੇ ਬਦਲੇ ੨੨ ਲਖ ਏਕੜ ਤੋਂ ਕੁਝ ਜ਼ਿਆਦਾ ਜ਼ਮੀਨ ਮਿਲੀ ਹੈ। ਇਹਦੇ ਤੋਂ ਇਹ ਨਤੀਜਾ ਕਢਿਆ ਜਾ ਰਿਹਾ ਹੈ ਕਿ ਬਿਹਾਰ ਵਿਚ ਭੂਦਾਨ-ਅੰਦੋਲਨ ਸਫ਼ਲ ਨਹੀਂ ਹੋਇਆ। ਪਰ ਸਾਨੂੰ ਇਸ ਗੱਲ ਦਾ ਖਿਆਲ ਰਖਣਾ ਚਾਹੀਦਾ ਹੈ ਕਿ ਬਿਹਾਰ ਦੇ ਕੁਲ ਪਿੰਡਾਂ ਵਿਚੋਂ ਕੇਵਲ ਇਕ ਤਿਹਾਈ ਪਿੰਡਾਂ ਤਕ ਹੀ ਭੂਦਾਨ ਸੰਦੇਸ਼ ਅਪੜ ਸਕਿਆ ਹੈ। ਇਹਦੇ ਤੋਂ ਇਹੋ ਹੀ ਪਤਾ ਲਗਦਾ ਹੈ ਕਿ ਜੇ ਕੋਈ ਕਮੀ ਹੈ ਤਾਂ ਉਹ ਸਾਡੇ ਯਤਨ ਵਿਚ ਹੈ, ਤਰੀਕੇ ਵਿਚ ਨਹੀਂ।

ਫਿਰ ਵੀ ਜੇ ੧੯੫੭ ਤਕ ਜ਼ਮੀਨ ਦੀ ਸਮੱਸਿਆ ਹਲ ਨਹੀਂ ਹੁੰਦੀ ਤਾਂ ਅਹਿੰਸਾ ਦੀ ਮਰਯਾਦਾ ਵਿਚ ਰਹਿੰਦਿਆਂ ਹੋਇਆਂ ਜਿੰਨੇ ਵੀ ਹੋਰ ਉਪਾ ਕੀਤੇ ਜਾ ਸਕਦੇ ਹਨ, ਉਨ੍ਹਾਂ ਤੋਂ ਵਿਨੋਬਾ ਹਿਚਕਚਾਉਣਗੇ ਨਹੀਂ। ਪਰ ਅਸਹਿਯੋਗ, ਸਤਿਆਗ੍ਰਹਿ ਆਦਿ ਸਾਧਨ ਆਖੀਰੀ ਹਨ। ਉਹਦੇ ਤੋਂ ਪਹਿਲਾਂ ਸਮਝਾਉਣ ਦੇ ਸਾਰੇ ਤਰੀਕੇ ਤਾਂ ਵਰਤ ਲੈਣੇ ਚਾਹੀਦੇ ਹਨ ਨਾ? ਸਤਿਆਗ੍ਰਹਿ ਲਈ ਸਤਿਆਗ੍ਰਹਿ ਕਰਨ ਵਾਲੇ ਦੀ ਕੁਝ ਆਪਣੀ ਤਿਆਰੀ ਵੀ ਤਾਂ ਹੋਣੀ ਹੀ ਚਾਹੀਦੀ ਹੈ ਨਾ? ਭੂਮੀਦਾਨ-ਯੱਗ ਲਈ ਜਿਹੜੀਆਂ ਕੋਸ਼ਿਸ਼ਾਂ ਹੁੰਦੀਆਂ ਹਨ, ਉਨ੍ਹਾਂ ਤੋਂ ਇਹ ਤਿਆਰੀ ਵੀ ਸਹਿਜੇ ਹੀ ਹੋ ਜਾਂਦੀ ਹੈ। ਪਰ ਬਹੁਤ ਆਸ ਹੈ ਕਿ ਸਤਿਆਗ੍ਰਹਿ ਦਾ ਮੌਕਾ ਹੀ ਨਾ ਆਏ।

ਪ੍ਰਸ਼ਨ :—ਜ਼ਮੀਨ ਦਾ ਤਾਂ ਤੁਸੀਂ ਦਾਨ ਮੰਗ ਰਹੇ ਹੋ, ਪਰ ਕਦੀ ਛੇਵੇਂ ਹਿਸੇ ਦੀ ਮੰਗ ਕਰਦੇ ਹੋ ਅਤੇ ਕਦੀ ਪੂਰੇ ਪਿੰਡ ਦੀ, ਅਤੇ ਕਦੀ ਕੁਝ। ਤੁਸੀਂ ਸਾਨੂੰ ਇਕ ਵੇਰਾਂ ਜ਼ਮੀਨ ਦੀ ਵੰਡ ਸਬੰਧੀ ਨਕਸ਼ਾ ਬਣਾ ਕੇ ਦਸ ਦਿਉ ਕਿ ਉਹ ਕਿਹੋ ਜਿਹਾ ਰਹੇਗਾ?

ਉੱਤਰ :—ਵਿਨੋਬਾ ਨੇ ਇਹ ਕਿਹਾ ਹੈ ਕਿ ਭੂਮੀ ਭਗਵਾਨ ਦੀ ਹੈ, ਉਸ ਦੇ ਵਲੋਂ ਸਮਾਜ ਦੀ ਹੈ ਅਤੇ ਰਹੇਗੀ ਵਾਹੀ ਕਰਨ ਵਾਲੇ ਦੇ ਕੋਲ

ਇਸ ਦਾ ਭਾਵ ਹੈ ਕਿ ਜ਼ਮੀਨ ਦੀ ਨਿਜੀ ਮਾਲਕੀ ਅਸਾਂ ਨੇ ਨਹੀਂ ਮਨੀ। ਭੂਮੀਦਾਨ ਯੱਗ ਦਾ ਭੂਮੀ ਸਬੰਧੀ ਅੰਤਮ ਨਿਸ਼ਾਨਾ ਹੈ, ਪਿੰਡ ਦੀ ਸਾਰੀ ਜ਼ਮੀਨ ਨੂੰ ਪਿੰਡ ਦੀ ਮਲਕੀਅਤ ਬਨਾਉਣਾ। ਪਰ ਇਹ ਕਦਮ ਅਸੀਂ ਇਕ ਦੰਮ ਨਹੀਂ ਉਠਾ ਰਹੇ ਹਾਂ। ਕਿਉਂਕਿ ਸਾਡਾ ਕੰਮ ਕਰਨ ਦਾ ਤਰੀਕਾ ਵਿਚਾਰ ਇਨਕਲਾਬ ਦਾ ਤਰੀਕਾ ਹੈ ਇਸ ਲਈ ਪਹਿਲੇ ਸਵਾਲ ਨੂੰ ਅਸਾਂ ਹਥ ਵਿਚ ਲਿਆ ਹੈ। ਇਹ ਸਵਾਲ ਹੈ ਪਿੰਡ ਦੇ ਬੇਜ਼ਮੀਨ ਮਜ਼ਦੂਰਾਂ ਦਾ, ਇਸ ਦੇ ਵਿਚ ਪਹਿਲਾਂ ਸਭ ਲਈ ਲੋੜੀਂਦੀ ਜ਼ਮੀਨ ਮੁਹੀਆ ਕਰਾਉਣੀ ਹੈ। ਸਾਰੇ ਦੇਸ਼ ਤੋਂ ਔਸਤਨ ਛੇਵਾਂ ਹਿੱਸਾ ਪ੍ਰਾਪਤ ਹੋ ਜਾਣ ਨਾਲ ਬੇਜ਼ਮੀਨਾਂ ਦਾ ਸਵਾਲ ਹਲ ਹੋ ਜਾਂਦਾ ਹੈ। ਇਹ ਅਸਾਂ ਪਿਛਲੇ ਪਰਸੰਗਾਂ ਵਿਚ ਵੀ ਵੇਖਿਆ ਹੈ। ਇਸ ਸਵਾਲ ਨੂੰ ਹਲ ਕਰਨ ਵਿਚ ਅਸਾਂ ਇਹ ਖਿਆਲ ਵੀ ਮੁਖ ਰਖਿਆ ਹੈ ਕਿ ਹਰ ਇਕ ਘਰ ਇਕ ਹੋਰ ਵਿਆਪਕ ਪਰਵਾਰ ਦਾ ਅੰਗ ਮਨਿਆਂ ਜਾਵੇ ਅਤੇ ਵਿਆਪਕ ਪਰਵਾਰ ਲਈ ਉਸ ਦੇ ਹੱਕ ਦਾ ਛੇਵਾਂ ਹਿੱਸਾ ਪ੍ਰਾਪਤ ਹੋਵੇ।

ਇਸ ਦੇ ਬਾਅਦ ਸਾਡੀ ਦੂਜੀ ਮੰਗ ਹੈ ਕਿ ਜਿੰਨੀ ਜ਼ਮੀਨ ਤੁਸੀਂ ਖੁਦ ਵਾਹ ਸਕਦੇ ਹੋ ਓਨੀ ਹੀ ਰਖੋ। ਬਾਕੀ ਜ਼ਮੀਨ ਤੁਸੀਂ ਪਿੰਡ ਦੇ ਸਮਾਜ ਨੂੰ ਅਰਪਨ ਕਰ ਦਿਉ। ਪਿੰਡ ਸਮਾਜ ਇਸ ਤਰ੍ਹਾਂ ਪ੍ਰਾਪਤ ਹੋਣ ਵਾਲੀ ਜ਼ਮੀਨ ਘਟ ਜ਼ਮੀਨ ਵਾਲਿਆਂ ਨੂੰ ਦੇਵੇਗਾ ਅਤੇ ਉਨ੍ਹਾਂ ਬੇਜ਼ਮੀਨਾਂ ਨੂੰ ਦੇਵੇਗਾ ਜਿਨ੍ਹਾਂ ਨੂੰ ਹੁਣ ਤਕ ਇਹ ਨਾ ਮਿਲੀ ਹੋਵੇ। ਇਹ ਮੰਗ ਉਨ੍ਹਾਂ ਲੋਕਾਂ ਕੋਲੋਂ ਹੀ ਹੈ ਜਿਨ੍ਹਾਂ ਕੋਲ ਛੇਵਾਂ ਹਿੱਸਾ ਦੇ ਕੇ ਵੀ ਵਾਧੂ ਜ਼ਮੀਨ ਬਚ ਜਾਂਦੀ ਹੈ। ਇਹ ਮੰਗ ਵੀ ਅਸੀਂ ਉਨ੍ਹਾਂ ਦੇ ਸਾਹਮਣੇ ਵਿਚਾਰਾਂ ਦੀ ਤਬਦੀਲੀ ਦੁਆਰਾ ਹੀ ਰਖਦੇ ਹਾਂ ਅਤੇ ਕਹਿੰਦੇ ਹਾਂ ਕਿ ਜਿਥੇ ਤੁਸੀਂ ਜ਼ਮੀਨ ਦੀ ਮਾਲਕੀ ਆਪਣੇ ਆਪ ਹੀ ਤਿਆਗ ਦਿਤੀ ਹੈ, ਉਥੇ ਲੋੜ ਅਨੁਸਾਰ ਹੀ ਜ਼ਮੀਨ ਰਖਣ ਦੀ ਬੇਨਤੀ ਵੀ ਸਵੀਕਾਰ ਕਰ ਲਵੋ। ਛੇਵਾਂ ਹਿੱਸਾ ਪਰਾਪਤ ਕਰਨ ਦੇ ਬਾਅਦ ਦੀ ਹੀ ਇਹ ਗੱਲ ਹੈ। ਅੱਜ ਇਸ ਦਾ ਆਰੰਭ ਕਈ ਜਗ੍ਹਾ ਹੋ ਚੁਕਾ ਹੈ।

ਸਾਡੀ ਅੰਤਮ ਮੰਗ ਹੈ ਕਿ ਸਭ ਤੋਂ ਪਹਿਲਾਂ ਸਾਰੀ-ਦੀ-ਸਾਰੀ ਜ਼ਮੀਨ ਪਿੰਡ ਦੀ ਮਲਕੀਅਤ ਬਣਾ ਕੇ ਇਹ ਪਿੰਡ ਸਮਾਜ ਸਾਰੇ ਪਿੰਡਾਂ ਦਾ ਸਰਬ ਸੰਮਤੀ ਨਾਲ ਚੁਣਿਆਂ ਹੋਇਆ ਪਰਤੀਨਿਧ ਮੰਡਲ ਹੋਵੇਗਾ ।

ਫਿਰ ਇਹ ਪਿੰਡ ਸਮਾਜ ਜਾਂ ਸਰਵੋਦਯ· ਮੰਡਲ ਹਰ ਇਕ ਦੀ ਲੋੜ ਵੇਖੇਗਾ ਕਿ ਉਹਦੇ ਘਰ ਵਿਚ ਕਿੰਨੇ ਜੀਅ ਹਨ, ਕਿੰਨੇ ਵਾਹੀ ਕਰ ਸਕਦੇ ਹਨ, ਅਤੇ ਕਿੰਨੀ ਜ਼ਮੀਨ ਪਿੰਡ ਵਿਚ ਹੈ। ਫਿਰ ਪਿੰਡ ਦੀ ਜ਼ਮੀਨ ਦੀ ਮਿਸ਼ਰਤ ਅਨੁਸਾਰ ਉਹ ਹਰ ਇਕ ਵਾਹੀ ਕਰਨ ਵਾਲੇ ਨੂੰ ਜ਼ਮੀਨ ਵੰਡ ਦੇਵੇਗਾ। ਇਹ ਜ਼ਮੀਨ ਪਰਤੀ ਵਿਅਕਤੀ ਇਕ ਏਕੜ ਹੋਵੇਗੀ-ਇਹ ਸਾਡਾ ਅੰਦਾਜ਼ਾ ਹੈ।
ਕਿਤੇ ਦੋ ਏਕੜ ਵੀ ਹੋ ਸਕਦੀ ਹੈ ਅਤੇ ਕਿਤੇ ਇਸ ਨਾਲੋਂ ਜ਼ਿਆਦਾ ਵੀ। ਜੇ ਕਿਤੇ ਜ਼ਿਆਦਾ ਜ਼ਮੀਨ ਬਚੇ, ਤਾਂ ਹੋਰ ਬੇਜ਼ਮੀਨਾ ਨੂੰ ਵੀ ਉਥੇ ਆਉਣ ਦਾ ਸੱਦਾ ਦਿੱਤਾ ਜਾਵੇਗਾ ਜੇ ਉਨ੍ਹਾਂ ਲਈ ਉਨ੍ਹਾਂ ਦੀ ਪਹਿਲੀ ਥਾਂ ਤੇ ਬਚ ਹੀ ਨਾ ਸਕੀ ਹੋਵੇ ।

ਇਸ ਤਰ੍ਹਾਂ ਸਭ ਦੀਆਂ ਨਿਜੀ ਲੋੜਾਂ ਅਤੇ ਜ਼ਮੀਨ ਦੀ ਮਿਕਦਾਰ ਵੇਖਕੇ ਜ਼ਮੀਨ ਵੰਡੀ ਜਾਵੇਗੀ। ਇਹਦੀ ਵੰਡ ਲਈ ਦੋ ਸ਼ਰਤਾਂ ਹੋਣਗੀਆਂ। ਇਕ ਤਾਂ ਇਹ ਕਿ ਕੁਝ ਜ਼ਮੀਨ ਪਿੰਡ ਦੀ ਸਾਂਝੀ ਵਰਤੋਂ ਲਈ ਰਖ ਲਈ ਜਾਵੇਗੀ, ਜੀਹਦੇ ਵਿਚ ਸਾਰੇ ਸ਼ਰਮਦਾਨ ਦੇ ਰੂਪ ਵਿਚ ਕਿਰਤ ਕਰਨਗੇ ਅਤੇ ਉਹਦਾ ਲਾਭ ਵੀ ਸਭ ਨੂੰ ਪਹੁੰਚੇਗਾ । ਇਹਦੇ ਤੋਂ ਪਿੰਡ ਦੇ ਸਾਂਝੇ ਖਰਚ ਚਲਣਗੇ। ਦੂਜੇ ਚਰਾਗਾਹ ਆਦਿ ਲਈ ਵੀ ਕੁਝ ਜ਼ਮੀਨ ਛਡ ਦਿੱਤੀ ਜਾਵੇਗੀ ।

ਇਕ ਗਲ ਏਥੇ ਸਪਸ਼ਟ ਹੈ ਕਿ ਜਿਹੜੀ ਜ਼ਮੀਨ ਦਿੱਤੀ ਜਾਵੇਗੀ ਉਹ ਵਾਹੁਣ ਅਤੇ ਖਾਣ ਲਈ ਦਿੱਤੀ ਜਾਵੇਗੀ, ਜੀਹਦੇ ਵਿਚ ਕਿ ੧੫-੨੦ ਸਾਲ ਦੇ ਬਾਅਦ ਘਾਟਾ ਵਾਧਾ ਵੀ ਹੋ ਸਕਦਾ ਹੈ । ਕਿਸੇ ਘਰ ਵਿਚ ਜੀਅ ਵਧਣਗੇ, ਤਾਂ ਪਿੰਡ ਵਾਲਿਆਂ ਨੂੰ ਸਾਂਝੀ ਜ਼ਮੀਨ ਵਿਚੋਂ

ਜ਼ਮੀਨ ਦੇਣੀ ਪਵੇਗੀ। ਜੀਅ ਘਟਣਗੇ ਤਾਂ ਉਨ੍ਹਾਂ ਕੋਲੋਂ ਜ਼ਮੀਨ ਲੈ ਕੇ ਦੂਜਿਆਂ ਨੂੰ ਦੇਣੀ ਹੋਵੇਗੀ ਜਾਂ ਸਾਂਝੀ ਜ਼ਮੀਨ ਵਿਚ ਰਲਾ ਦੇਣੀ ਹੋਵੇਗੀ। ਭਾਵ ਇਹ ਹੈ ਕਿ ਇਹ ਸਾਂਝੀ ਜ਼ਮੀਨ ਸਾਡੀ ਇਕ ਬੈਂਕ ਦੀ ਨਿਆਈਂ ਹੋਵੇਗੀ, ਜੀਹਦੇ ਵਿਚੋਂ ਕੋਈ ਲੋੜ ਅਨੁਸਾਰ ਜ਼ਮੀਨ ਲੈ ਦੇ ਸਕੇਗਾ, ਅਰਥਾਤ ਹਰ ਪੰਦਰਾਂ ਜਾਂ ਵੀਹਾਂ ਸਾਲਾਂ ਦੇ ਬਾਅਦ ਸਭ ਦੀ ਸੰਮਤੀ ਨਾਲ ਇਸ ਜ਼ਮੀਨ ਦੇ ਨਿਕੇ ਨਿਕੇ ਟੁਕੜੇ ਨਾ ਹੋ ਜਾਣ ਇਸ ਗਲ ਦਾ ਖਿਆਲ ਤਾਂ ਰਖਿਆ ਹੀ ਜਾਵੇਗਾ।

ਇਕ ਸਵਾਲ ਇਹ ਵੀ ਉਠਦਾ ਹੈ ਕਿ ਜੇ ਜ਼ਮੀਨ ਪ੍ਰਾਪਤ ਨਾ ਹੋ ਸਕੇ ਤਾਂ ਤੁਸੀਂ ਕੀ ਕਰੋਗੇ? ਅਸਾਂ ਨੇ ਉਪਰ ਦਸਿਆ ਹੈ ਕਿ ਜਿਥੇ ਬੇਜ਼ਮੀਨ ਜ਼ਿਆਦਾ ਹੋਣ ਅਤੇ ਜ਼ਮੀਨ ਘਟ ਹੋਵੇ, ਉਥੋਂ ਬੇਜ਼ਮੀਨਾ ਨੂੰ ਬਾਹਰ ਉਥੇ ਭੇਜਿਆ ਜਾਵੇਗਾ ਜਿਥੇ ਕਿ ਜ਼ਮੀਨਾ ਪਈਆਂ ਹੋਣ। ਪੜ੍ਹਤੀ ਜ਼ਮੀਨਾਂ ਦੀ ਤੋੜ ਫੋੜ ਵੀ ਸਾਨੂੰ ਕਰਨੀ ਹੋਵੇਗੀ। ਕਦੀ ਨਵੇਂ ਪਿੰਡ ਵੀ ਵਸਾਉਣੇ ਹੋਣਗੇ। ਪੀਲੀ ਭੀਤ (ਉੱਤਰ ਪ੍ਰਦੇਸ਼) ਵਿਚ ਸਾਢੇ ਸੱਤ ਹਜ਼ਾਰ ਏਕੜ ਦਾ ਇਕ ਪੂਰਾ ਹੱਕ ਮਿਲਿਆ ਹੈ, ਉਥੇ ਦੂਜੀਆਂ ਥਾਵਾਂ ਦੇ ਬੇਜ਼ਮੀਨਾਂ ਨੂੰ ਵਸਾਉਣ ਤੋਂ ਸਿਵਾ ਹੋਰ ਕੋਈ ਰਾਹ ਨਹੀਂ ਹੈ ਕਿਉਂਕਿ ਉਥੇ ਉਥੋਂ ਦੇ ਬੇਜ਼ਮੀਨਾਂ ਦੀ ਲੋੜ ਤੋਂ ਵਧ ਜ਼ਮੀਨ ਹੈ।

ਫਿਰ ਇਸ ਤੋਂ ਇਲਾਵਾ ਗ੍ਰਾਮ ਉਦਯੋਗ ਅਰਥਾਤ ਪੇਂਡੂ ਦਸਤਕਾਰੀ ਨੂੰ ਵੀ ਅਸਾਂ ਇਸ ਯੋਜਨਾ ਦਾ ਇਕ ਜ਼ਰੂਰੀ ਹਿੱਸਾ ਮੰਨਿਆ ਹੈ, ਕਿਉਂਕਿ ਇਕ ਜਾਂ ਅੱਧਾ ਏਕੜ ਜ਼ਮੀਨ ਫੀ ਵਿਅਕਤੀ ਦੇ ਹਿਸਾਬ ਨਾਲ ਕਿਸਾਨ ਦਾ ਕੰਮ ਨਹੀਂ ਚਲੇਗਾ, ਉਹਦਾ ਜੀਵਨ ਆਤਮ ਨਿਰਭਰ ਬਨਾਉਣ ਲਈ ਪੇਂਡੂ ਦਸਤਕਾਰੀਆਂ ਵੀ ਦੇਣੀਆਂ ਹੋਣਗੀਆਂ। ਗ੍ਰਾਮ ਉਦਯੋਗ ਕੀ ਹਨ, ਇਹ ਕਿਹੋ ਜਿਹੇ ਹੋਣਗੇ ਆਦਿ ਦੀ ਚਰਚਾ ਏਥੇ ਨਹੀਂ ਹੋ ਸਕਦੀ, ਪਰੰਤੂ ਗ੍ਰਾਮ ਉਦਯੋਗ ਇਕ ਬਹੁਤ ਜ਼ਰੂਰੀ ਚੀਜ਼ ਹੈ, ਇਹ ਸਪਸ਼ਟ ਹੈ।

ਵਿਚੋਂ ੨੪੯੧੨੩੪੪੯ ਲੋਕ ਖੇਤੀ ਬਾੜੀ ਤੇ ਨਿਰਭਰ ਰਖਦੇ ਹਨ। ਇਹਦਾ ਭਾਵ ਇਹ ਹੋਇਆ ਕਿ ਕੁਲ ਆਬਾਦੀ ਦਾ ੬੯'੮ ਫੀ ਸਦੀ ਲੋਕ ਖੇਤੀ ਬਾੜੀ ਤੇ ਨਿਰਭਰ ਰਖਦੇ ਹਨ । ਖੇਤੀ ਤੇ ਨਿਰਭਰ ਰਖਣ ਵਾਲਿਆਂ ਦੀ ਇਹ ਗਿਣਤੀ ਦੂਜੇ ਸਨਅਤੀ ਦੇਸ਼ਾਂ ਦੇ ਮੁਕਾਬਲੇ ਵਿਚ ਕਿਤੇ ਜ਼ਿਆਦਾ ਹੈ। ੧੯੫੧ ਵਿਚ ਵਡਾ ਬਰਤਾਨੀਆਂ ਵਿਚ ੨੦'੭੭ ਫੀ ਸਦੀ, ਜਰਮਨੀ ਵਿਚ ੩੭'੮ ਫੀ ਸਦੀ ਅਤੇ ਫਰਾਂਸ ਵਿਚ ੫੩'੬ ਫੀ ਸਦੀ ਲੋਕ ਖੇਤੀ–ਬਾੜੀ ਤੇ ਨਿਰਭਰ ਰਖਦੇ ਸਨ । ਇਹ ਵੀ ਵੇਖਿਆ ਗਿਆ ਹੈ ਕਿ ਜਿਥੇ ਦੂਜੇ ਸਨਅਤੀ ਦੇਸ਼ਾਂ ਵਿਚ ਖੇਤੀ ਬਾੜੀ ਤੇ ਭਾਰ ਦਿਨੋ ਦਿਨ ਘਟ ਰਿਹਾ ਹੈ, ਭਾਰਤ ਵਿਚ ਇਹ ਭਾਰ ਵਧ ਰਿਹਾ ਹੈ ।੧੮੭੦ ਵਿਚ ਵਡਾ ਬਰਤਾਨੀਆਂ ਵਿਚ ੩੮'੨ ਫੀ ਸਦੀ, ਜਰਮਨੀ ਵਿਚ ੬੧'੦ ਫੀ ਸਦੀ ਤੇ ਫਰਾਂਸ ਵਿਚ ੬੧'੬ ਫੀ ਸਦੀ ਲੋਕ ਖੇਤੀ ਬਾੜੀ ਤੇ ਨਿਰਭਰ ਰਖਦੇ ਸਨ। ੧੯੨੧ ਦੇ ਬਾਅਦ ਦੇ ਉਥੋਂ ਦੇ ਅੰਕੜੇ ਅਜੇ ਤਕ ਨਹੀਂ ਮਿਲ ਸਕੇ। ਸਨਅਤਾਂ ਦੇ ਵਿਕਾਸ ਦੇ ਕਾਰਨ ਇਨ੍ਹਾਂ ਦੇਸ਼ਾਂ ਵਿਚ ਖੇਤੀ ਬਾੜੀ ਤੇ ਭਾਰ ਘਟਦਾ ਜਾ ਰਿਹਾ ਹੈ । ਭਾਰਤ ਵਿਚ ੧੮੮੧ ਵਿਚ ੫੭'੦ ਫੀ ਸਦੀ ਲੋਕ ਖੇਤੀ ਬਾੜੀ ਤੇ ਨਿਰਭਰ ਰਖਦੇ ਸਨ ਤੇ ਸਾਲ ੧੯੫੧ ਵਿਚ ਇਹ ਫੀ ਸਦੀ ੬੯'੮ ਹੋ ਗਈ । ਇਹ ਅੰਕੜੇ ਦਸਦੇ ਹਨ ਕਿ ਪੇਂਡੂ ਦਸਤਕਾਰੀਆਂ ਦੇ ਖਤਮ ਹੋ ਜਾਣ ਨਾਲ ਸਾਡੇ ਦੇਸ਼ ਵਿਚ ਖੇਤੀ ਬਾੜੀ ਤੇ ਭਾਰ ਹੋਰ ਵੀ ਵਧ ਰਿਹਾ ਹੈ।

ਜਿਹੜੀ ਆਬਾਦੀ ਖੇਤੀ ਬਾੜੀ ਤੇ ਨਿਰਭਰ ਰਖਦੀ ਹੈ ਉਹਦੀ ਵੰਡ ਇਸ ਤਰ੍ਹਾਂ ਹੈ :–

ਆਪਣੀ ਜ਼ਮੀਨ ਖੁਦ ਵਾਹੁਣ ਵਾਲੇ ੧੬੮੦ ਲਖ, ੪੬.੯ ਫੀ ਸਦੀ, ਦੂਜਿਆਂ ਦੀ ਜ਼ਮੀਨ ਵਾਹੁਣ ਵਾਲੇ ੩੧੬ ਲਖ ੮'੯ ਫੀ ਸਦੀ ਬੇਜ਼ਮੀਨ ਮਜ਼ਦੂਰ ੪੪੭ ਲਖ, ੧੨'੫ ਫੀ ਸਦੀ, ਜ਼ਮੀਨ-ਮਾਲਕ ਜਿਹੜੇ ਖੁਦ ਕਾਸ਼ਤ ਨਹੀਂ ਕਰਦੇ ੫੩ ਲਖ,੧'੫ ਫੀ ਸਦੀ।

ਇਨ੍ਹਾਂ ਅੰਕੜਿਆਂ ਤੋਂ ਇਹ ਪਤਾ ਲਗਦਾ ਹੈ ਕਿ ਹਰ ਭੂਮੀ ਹੀਨ

ਪਿਛੇ ਇਕ ਭੂਮੀ ਹੀਨ ਮਜ਼ਦੂਰ ਹੈ । ਇਸੇ ਲਈ ਵਿਨੋਬਾ ਛੇਵੇਂ ਹਿਸੇ ਦੀ ਮੰਗ ਕਰਦੇ ਹਨ । ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਦੂਜਿਆਂ ਦੀ ਜ਼ਮੀਨ ਤੇ ਕਾਸ਼ਤ ਕਰਨ ਵਾਲੇ ੯ ਫੀ ਸਦੀ ਕਿਸਾਨ ਵੀ ਅਸਲ ਵਿਚ ਬੇਜ਼ਮੀਨ ਹੀ ਹਨ। ਉਨ੍ਹਾਂ ਦੇ ਸਿਰ ਤੇ ਹਮੇਸ਼ਾ ਹੀ ਇਹ ਭੂਤ ਸਵਾਰ ਰਹਿੰਦਾ ਹੈ ਕਿ ਕਿਸੇ ਵੇਲੇ ਵੀ ਉਨ੍ਹਾਂ ਦੀ ਜ਼ਮੀਨ ਖੁਸ ਸਕਦੀ ਹੈ। ਜਿਹੜੇ ਜ਼ਮੀਨਾ ਵਾਲੇ ਸਮਝੇ ਜਾਂਦੇ ਹਨ ਉਨ੍ਹਾਂ ਵਿਚ ਵੀ ਜ਼ਮੀਨ ਦੀ ਵੰਡ ਇਕ ਸਾਰ ਨਹੀਂ ਹੈ । ਬਹੁਤਿਆਂ ਲੋਕਾਂ ਕੋਲ ਘਟ ਜ਼ਮੀਨ ਹੈ। ਮਿਸਾਲ ਦੇ ਤੌਰ ਤੇ ਉਤਕਲ ਵਿਚ ਜ਼ਮੀਨ ਦੀ ਕਾਸ਼ਤ ਕਰਨ ਵਾਲੇ ਕਿਸਾਨਾ ਦੇ ੨੬.੭ ਫੀ ਸਦੀ ਟਬਰਾਂ ਦੇ ਕੋਲ ਤਾਂ ੧ ਏਕੜ ਨਾਲੋਂ ਘਟ ਜ਼ਮੀਨ ਹੈ। ਘਟ ਜਾਂ ਵਧ ਰੂਪ ਵਿਚ ਹਾਲਤ ਸਾਰੇ ਦੇਸ਼ ਵਿਚ ਇਕੋ ਜਿਹੀ ਹੈ। ਅਗੇ ਦਿਤਾ ਨਕਸ਼ਾ ਵੇਖੋ :–

## ਭਾਰਤ ਦੇ ਕੁਝ ਵੱਡੇ ਰਾਜਾਂ ਵਿਚ ਜ਼ਮੀਨ ਦੀ ਵੰਡ ਦੀ ਵਰਤਮਾਨ ਹਾਲਤ

| ਰਾਜ | 5 ਏਕੜ ਤੋਂ ਘਟ ਜ਼ਮੀਨ ਵਾਲੇ ਕਿਸਾਨ | | 5 ਤੋਂ 20 ਏਕੜ ਜ਼ਮੀਨਵਾਲੇਕਿਸਾਨ | | 10 ਤੋਂ ਜ਼ਿਆਦ ਏਕੜ ਜ਼ਮੀਨ ਵਾ | |
|---|---|---|---|---|---|---|
| | ਵਸੋਂ % | ਜ਼ਮੀਨ % | ਵਸੋਂ % | ਜ਼ਮੀਨ % | ਵਸੋਂ % | ਜ਼ਮੀ % |
| ਆਸਾਮ | 66 0 | 26·0 | 25·5 | 33 | 11·5 | 41 |
| ਉੜੀਸਾ | 74·0 | 30·0 | 22·5 | 43 | 3·5 | 27 |
| ਉੱਤਰ ਪ੍ਰਦੇਸ਼ | 81·0 | 39·0 | 16·5 | 39 | 2·5 | 22 |
| ਬੰਬਈ | 52·0 | 14·0 | 21·0 | 44 | 1 | 42 |
| ਮਧਯ ਪ੍ਰਦੇਸ਼ | 51·0 | 10·0 | 35·0 | 31 | 14 | 51 |
| ਮਦਰਾਸ | 82·0 | 41·0 | 11·0 | 27 | 7 | 32 |
| ਟਰਾਵਨਕੋਰ ਕੋਚੀਨ | 64·0 | 44·0 | 5 0 | 22 | 1 | 34 |
| ਮੈਸੂਰ | 66·0 | 25·0 | 33·0 | 51 | 1 | 26 |

ਸਾਨੂੰ ਅਫਸੋਸ ਹੈ ਕਿ 'ਅ' ਸ਼੍ਰੇਣੀ ਦੇ ਰਾਜਾਂ ਵਿਚੋਂ ਬਿਹਾਰ, ਪੰਜਾਬ ਅਤੇ ਪੱਛਮੀ ਬੰਗਾਲ ਦੇ ਪੂਰੇ ਅੰਕੜੇ ਸਾਨੂੰ ਨਹੀਂ ਮਿਲ ਸਕੇ। ਪਰ ਜਿਹੜੇ ਅੰਕੜੇ ਹਨ ਉਹ ਵੀ ਉਥੋਂ ਦੀ ਭੂਮੀ ਸਮਸਿਆ ਦਾ ਖਿਆਲ ਕਰਾਉਣ ਲਈ ਕਾਫੀ ਹਨ! ਬਿਹਾਰ ਵਿਚ ੫ ਏਕੜ ਤੋਂ ਘਟ ਜ਼ਮੀਨ ਵਾਲੇ ਕਿਸਾਨ ੮੩% ਹਨ, ੫ ਤੋਂ ੫੦ ਏਕੜ ਵਾਲੇ ੧੬% ਅਤੇ ੫੦ ਤੋਂ ਜ਼ਿਆਦਾ ਵਾਲੇ ਕੇਵਲ ੭ ਫੀ ਸਦੀ ਹਨ। ਪੱਛਮੀ ਬੰਗਾਲ ਵਿਚ ਦੋ ਏਕੜ ਤੋਂ ਘਟ ਜ਼ਮੀਨ ਵਾਲੇ ਕਿਸਾਨ ੩੪% ਹਨ, ੨ ਤੋਂ ਚਾਰ ਏਕੜ ਵਾਲੇ ੨੮% ਅਤੇ ੪ ਏਕੜ ਤੋਂ ਜ਼ਿਆਦਾ ਵਾਲੇ ੩੮% ਹਨ। ਪੰਜਾਬ ਵਿਚ ਖੇਤੀ ਤੇ ਨਿਰਭਰ ਰਖਣ ਵਾਲੇ ਲੋਕਾਂ ਵਿਚੋਂ ੭੦ ਲਖ ਭੂਮੀ ਹੀਨ ਮਜ਼ਦੂਰ ਹਨ।

ਸਾਰੇ ਦੇਸ਼ ਦੀ ਭੂਮੀ ਸਮਸਿਆ ਦਾ ਕੁਝ ਪਤਾ ਥਲੇ ਦਿਤੇ ਭੂਮੀ-ਹੀਨ ਮਜ਼ਦੂਰਾਂ ਦੀ ਗਿਣਤੀ ਦੇ ਅੰਕੜਿਆਂ ਤੋਂ ਵੀ ਲਗਾਇਆ ਜਾ ਸਕਦਾ ਹੈ।

| ਰਾਜ | ਖੇਤੀ ਤੇ ਨਿਰਭਰ ਰਖਣ ਵਾਲੀ ਵਸੋਂ | ਖੇਤੀ ਮਜ਼ਦੂਰੀ ਤੇ ਨਿਰਭਰ ਰਖਣ ਵਾਲੀ ਵਸੋਂ |
|---|---|---|
| ਆਸਾਮ | 72,41,172 | 1,59,023 |
| ਬਿਹਾਰ | 3,46,11,254 | 87,95.202 |
| ਉੜੀਸਾ | 1,16,12,367 | 18,03,968 |
| ਉੱਤਰ ਪ੍ਰਦੇਸ਼ | 4,68,96,672 | 36,12,209 |
| ਪੱਛਮੀ ਬੰਗਾਲ | 1,41,95,161 | 30,41,881 |
| ਪੂਰਬੀ ਪੰਜਾਬ | 80,68,597 | 1,62,677 |
| ਬੰਬਈ | 2,20,98,597 | 32,52,546 |
| ਮੱਧਯ ਪ੍ਰਦੇਸ਼ | 1,61,48,871 | 43,36,282 |
| ਮਦਰਾਸ | 3,70,22,790 | 1,03,93,362 |
| ਟਰਾਵਨਕੋਰ ਕੋਚੀਨ | 50,90,306 | 18,71,767 |
| ਮੈਸੂਰ | 63,43,360 | 6,15,853 |
| ਹੈਦਰਾਬਾਦ | 1,27,14,824 | 32,99,773 |
| ਮਧਯ ਭਾਰਤ | 57,44,406 | 8,84,618 |
| ਰਾਜਸਥਾਨ | 1,08,36,939 | 8,74,996 |
| ਪੈਪਸੂ | 35,34,684 | 3,58,676 |
| ਸੁਰਾਸ਼ਟਰ | 19,29,120 | 1,55,85 |
| ਵਿੰਧਯ ਪ੍ਰਦੇਸ਼ | 32,14,364 | 6,29,813 |
| ਹਿਮਾਚਲ ਪ੍ਰਦੇਸ਼ | 9,14,238 | 62,098 |
| ਦਿੱਲੀ | 1,72,186 | 29,276 |
| ਅਜਮੇਰ | 3,14,905 | 19,568 |
| ਤਰੀਪੁਰਾ | 4,80,892 | 30,886 |
| ਕੁਰਗ | 1,32,303 | 24,533 |
| ਕਛ | 2,38,581 | 16,395 |
| ਭੋਪਾਲ | 5,48,330 | 1,67,425 |
| ਬਿਲਾਸਪਰ | 1,14,398 | 1,986 |

: ੧ :

# ਵਿਵਹਾਰਿਕ ਪਹਿਲੂ

ਪੋਚਮਪੱਲੀ ਵਿਚ ਭੂਦਾਨ-ਯੱਗ ਦਾ ਜਿਹੜਾ ਬੀਜ ਬੀਜਿਆ ਗਿਆ ਸੀ, ਉਹਦਾ ਹੁਣ ਇਕ ਵਡਾ ਰੁਖ ਬਣ-ਚੁਕਾ ਹੈ । ਉਸ ਰੁਖ ਵਿਚੋਂ ਅਨੇਕਾਂ ਟਾਹਣੀਆਂ ਨਿਕਲੀਆਂ ਹਨ ਅਤੇ ਵਧੀਆਂ-ਚਲੀਆਂ ਹਨ। ਭੂਦਾਨ-ਯੱਗ ਦੇ ਵਿਵਹਾਰਕ ਪਹਿਲੂ ਦਾ ਅਧਿਅਨ ਅਸੀਂ ਇਨ੍ਹਾਂ ਹੀ ਸ਼ਾਖ਼ਾਵਾਂ ਦੇ ਬਾਰੇ ਕੁਝ ਜਾਣਕਾਰੀ ਪਰਾਪਤ ਕਰ ਕੇ ਕਰਾਂਗੇ।

ਇਸ ਅੰਦੋਲਨ ਵਿਚ ਜਿਹੜੇ ਵਖੋ ਵਖ ਦਾਨ ਲੈ ਜਾਂਦੇ ਹਨ, ਉਹ ਇਸ ਪਰਕਾਰ ਦੇ ਹਨ :-ਭੂਮੀਦਾਨ, ਸੰਪਤੀਦਾਨ, ਸ਼ਰਮੇਦਾਨ, ਸਾਧਨ-ਦਾਨ, ਕੂਪਦਾਨ, ਅਲੰਕਾਰਦਾਨ, ਬੁਧੀਦਾਨ ਅਤੇ ਜੀਵਨ ਦਾਨ ।

ਭੂਦਾਨ ਵਿਚ ਉਪਜ ਦੇ ਸਾਧਨਾਂ ਦੀ ਮਾਲਕੀ ਉਪਜਕਾਰ ਦੇ ਹੱਥਾਂ ਵਿਚ ਦੇਣ ਅਤੇ ਉਪਜ ਨਾ ਕਰਨ ਵਾਲੇ ਦੀ ਮਾਲਕੀ ਖਤਮ ਹੋਣ ਦਾ ਇਕ ਕੰਮ ਹੈ। ਜ਼ਮੀਨ ਮਾਲਕ ਕਿਸੇ ਭੂਦਾਨ-ਸੇਵਕ ਦੇ ਕੋਲ ਜਾਂ ਆਮ ਸਭਾ ਵਿਰ ਜਾਂ ਖਤ ਰਾਹੀਂ ਜ਼ਮੀਨ ਦਾ ਦਾਨ ਦੇਣ ਦਾ ਆਪਣਾ ਖਿਆਲ ਪ੍ਰਗਟ ਕਰਦਾ ਹੈ। ਉਥੋਂ ਭੂਦਾਨ ਦੀ ਕਿਰਿਆ ਅਸਲ ਰੂਪ ਵਿਚ ਸ਼ੁਰੂ ਹੁੰਦੀ ਹੈ । ਆਮ ਤੌਰ ਤੇ ਉਸ ਸਮੇਂ ਮਾਲਕ ਜ਼ਮੀਨ ਇਕ ਦਾਨ-ਪੱਤਰ ਤੇ ਆਪਣੇ ਦਸਤਖਤ ਕਰ ਦਿੰਦਾ ਹੈ ਇਸ ਦਾ ਪਤਰ ਦਾ ਇਕ ਨਮੂਨਾ ਇਸ ਕਿਤਾਬ ਵਿਚ ਅੰਤਕਾ (੨) ਦੇ ਰੂਪ ਵਿਚ ਅੰਤ ਵਿਚ ਦਿਤਾ ਗਿਆ ਹੈ । ਇਰਾਦਾ ਪਰਗਟ ਕਰਨ ਸਮੇਂ ਦਾਨ ਪੱਤਰ ਦੀਆਂ ਕੁਝ ਸ਼ਰਤਾਂ ਰਹਿ ਗਈਆਂ ਹੋਣ, ਤਾਂ ਉਹ ਬਾਅਦ ਵਿਚ ਭਰਵਾ ਲਈਆਂ ਜਾਂਦੀਆਂ ਹਨ। ਦਾਨ-ਪੱਤਰ ਭਰਨ ਦੇ ਬਾਅਦ ਜਦ ਤਕ ਉਸ ਜ਼ਮੀਨ ਦੀ ਵੰਡ ਨਾ ਹੋਵੇ, ਤਦ ਤਕ ਦਾਨ ਦੇਣ ਵਾਲਾ ਉਸ ਜ਼ਮੀਨ ਤੇ ਪਹਿਲਾਂ ਵਾਂਗ ਹੀ ਕਾਸ਼ਤ ਕਰਦਾ ਰਹਿੰਦਾ ਹੈ। ਉਸ ਜ਼ਮੀਨ ਦੀ ਵੰਡ ਤੋਂ ਪਹਿਲਾਂ ਜੇ ਉਹ ਕੋਈ ਫਸਲ ਲੈਂਦਾ ਹੈ ਤਾਂ ਆਪਣਾ ਖਰ

ਕਢ ਕੇ ਜਿਹੜਾ ਮੁਨਾਫਾ ਉਸ ਨੂੰ ਉਸ ਖੇਤ ਤੋਂ ਹੁੰਦਾ ਹੈ ਉਸ ਨੂੰ ਭੂਦਾਨ ਸੰਪਤੀ ਵਿਚ ਦੇ ਸਕਦਾ ਹੈ। ਦਾਨ ਪੱਤਰ ਭਰਨ ਦੇ ਬਾਅਦ ਦਾਨੀ ਦੇ ਕਰਨ ਲਈ ਕੋਈ ਵਿਸ਼ੇਸ਼ ਕੰਮ ਨਹੀਂ ਰਹਿ ਜਾਂਦਾ। ਹਾਂ ਉਸ ਤੋਂ ਇਹ ਆਸ ਰੱਖੀ ਜਾਂਦੀ ਹੈ ਕਿ ਉਹ ਭੂਦਾਨ ਦਾ ਸਾਹਿਤ ਪੜ੍ਹੇ ਅਤੇ ਨਵੇਂ ਦਾਨ ਪਰਾਪਤ ਕਰਨ ਵਿਚ ਸਹਾਇਤਾ ਵੀ ਕਰੇ। ਜ਼ਮੀਨ ਦੀ ਵੰਡ ਦੇ ਕੰਮ ਦਾ ਵਰਨਣ ਅਗੇ ਇਸੇ ਵਿਚ ਹੀ ਦਿਤਾ ਗਿਆ ਹੈ।

ਸੰਪਤੀਦਾਨ ਰੁਪਏ ਪੈਸੇ ਦਾ ਦਾਨ ਨਹੀਂ ਹੈ। ਉਸ ਦੇ ਵਿਚ ਦਾਨੀ ਆਪਣੀ ਕਮਾਈ ਦਾ ਇਕ ਨਿਸਚਿਤ ਹਿੱਸਾ ਹਰ ਸਾਲ ਬਾਕਾਇਦਾ ਦੇਣ ਦਾ ਇਰਾਦਾ ਪਰਗਟ ਕਰਦਾ ਹੈ। ਇਹ ਰਕਮ ਵੀ ਉਹ ਭੂਦਾਨ-ਸੰਪਤੀ ਨੂੰ ਜਾਂ ਵਿਨੋਬਾ ਨੂੰ ਨਹੀਂ ਦੇ ਦਿੰਦਾ। ਉਹ ਉਸ ਨੂੰ ਆਪਣੇ ਹੀ ਕੋਲ ਵਖਰਿਆਂ ਰਖਦਾ ਹੈ ਅਤੇ ਵਿਨੋਬਾ ਦੀ ਇਤਲਾਹ ਅਨੁਸਾਰ ਉਸ ਦੀ ਵਰਤੋਂ ਕਰਦਾ ਹੈ। ਸੰਪਤੀਦਾਨ ਦੀ ਰਕਮ ਦੀ ਵਰਤੋਂ ਤਿੰਨਾਂ ਮੱਦਾਂ ਵਿਚ ਹੁੰਦੀ ਹੈ:—

(੧) ਭੂਮੀ ਹੀਣਾਂ ਨੂੰ ਵਸਾਉਣ ਲਈ ਜ਼ਰੂਰੀ ਸਾਧਨ ਆਦਿ ਖਰੀਦਣ ਵਿਚ।

(੨) ਤਿਆਗੀ ਸੇਵਕਾਂ ਦੇ ਨਿਰਬਾਹ ਲਈ।

(੪) ਸੱਤਯ ਦੇ ਪਰਚਾਰ ਲਈ ਸਾਹਿਤ ਦੀ ਸਹਾਇਤਾ ਦੇ ਰੂਪ ਵਿਚ।

ਸੰਪਤੀਦਾਨ-ਯੱਗ ਵਿਚ ਅਪਰੀਗ੍ਰਹਿ ਅਤੇ ਅਰਥ-ਸੁਚਿਤਣ ਦਾ ਸੰਕੇਤ ਹੈ। ਇਸ ਸੰਬੰਧ ਵਿਚ ਹੋਰ ਵਧੇਰੇ ਜਾਣਕਾਰੀ ਪਰਾਪਤ ਕਰਨ ਲਈ ਸ੍ਰੀ ਜਾਜੂ ਜੀ ਦੀ 'ਸੰਪਤੀਦਾਨ' ਨਾਂ ਦੀ ਪੁਸਤਕ ਪੜ੍ਹੀ ਜਾ ਸਕਦੀ ਹੈ। ਸੰਪਤੀਦਾਨ ਪੱਤਰ ਦਾ ਨਮੂਨਾ ਵੀ ਪਿਛੇ ਦਿਤਾ ਗਿਆ ਹੈ।

ਜਿਹੜੇ ਲੋਕ ਜ਼ਮੀਨ ਅਤੇ ਸੰਪਤੀ ਨਹੀਂ ਦੇ ਸਕਦੇ, ਉਹ ਸ਼ਰਮਦਾਨ ਦੇ ਸਕਦੇ ਹਨ। ਭੂਮੀਹੀਣਾਂ ਨੂੰ ਪੜਤੀ ਜ਼ਮੀਨਾਂ ਮਿਲਦੀਆਂ

ਹਨ, ਤਾਂ ਉਨ੍ਹਾਂ ਨੂੰ ਤੋੜ ਕੇ ਕਾਸ਼ਤ ਯੋਗ ਬਣਾਉਣ ਲਈ ਸ਼ਰੰਮ ਅਰਥਾਤ ਮਿਹਨਤ ਦੀ ਲੋੜ ਪੈਂਦੀ ਹੈ। ਖੂਹ ਤਲਾਅ ਆਦਿ ਪੁਟਣ ਵਿਚ ਵੀ ਸ਼ਰੰਮ ਦੀ ਲੋੜ ਹੁੰਦੀ ਹੈ। ਅਜ ਤਕ ਕਈ ਭੂਮੀ ਹੀਣਾਂ ਨੇ, ਵਿਦਿਆਰਥੀਆਂ ਨੇ ਅਤੇ ਹੋਰ ਲੋਕਾਂ ਨੇ ਸ਼ਰੰਮਦਾਨ ਵਿਚ ਹਿੱਸਾ ਪਾਇਆ ਹੈ । ਸ਼ਰੰਮਦਾਨ-ਯੱਗ ਵਿਚ ਸ਼ਰੰਮ ਦੀ, ਸ਼ਰੰਮਦਾਨ ਦੇਣ ਵਾਲੇ ਦਾ ਮਾਣ ਕਰਨ ਦਾ ਸੰਕਤ ਹੈ। ਇਸ ਬਾਰੇ ਵਧੇਰੇ ਜਾਣਕਾਰੀ ਸ੍ਰੀ ਸ਼ਿਵਾ ਜੀ ਭਾਵੇ ਦੀ "ਸ਼ਰੰਮਦਾਨ" ਪੁਸਤਕ ਵਿਚੋਂ ਮਿਲੇਗੀ।

ਜਿਨ੍ਹਾਂ ਭੂਮੀਹੀਣਾਂ ਨੂੰ ਨਵੀਂ ਜ਼ਮੀਨ ਦਿਤੀ ਜਾਂਦੀ ਹੈ, ਉਨ੍ਹਾਂ ਨੂੰ ਕੰਮ ਸ਼ੁਰੂ ਕਰਨ ਲਈ ਹਲ, ਬਲਦ ਅਤੇ ਖੇਤੀ ਬਾੜੀ ਦੇ ਦੂਜੇ ਸਾਰੇ ਸਾਧਨ ਚਾਹੀਦੇ ਹਨ। ਇਸ ਦੇ ਵਿਚ ਸਹਾਇਤਾ ਕਰਨ ਲਈ ਸਾਧਨ ਦਾਨ ਦਿਤੇ ਜਾਂਦੇ ਹਨ। ਆਮ ਤੌਰ ਤੇ ਇਹ ਸਾਧਨ-ਦਾਨ ਵੀ ਦਾਨ-ਪੱਤਰ ਦੇ ਰੂਪ ਵਿਚ ਹੀ ਲਿਆ ਜਾਂਦਾ ਹੈ। ਵੰਡਣ ਸਮੇਂ ਦਾਨੀ ਨੂੰ ਕਿਹਾ ਜਾਂਦਾ ਹੈ ਕਿ ਤੁਸੀਂ ਆਪਣੇ ਹਲ ਦਾ ਦਾਨ ਇਸ ਬੇਜ਼ਮੀਨ ਨੂੰ ਦਿਉ-ਆਦਿ । ਕੁਝ ਭੂਮੀਦਾਨ ਸਮਿਤੀਆਂ ਸਾਧਨ-ਦਾਨ ਲਈ ਨਕਦ ਰਕਮਾਂ ਵੀ ਪ੍ਰਵਾਨ ਕਰਦੀਆਂ ਹਨ । ਪਰ ਇਹ ਨਿਯਮ ਨਹੀਂ, ਸਗੋਂ ਨਿਯਮ ਦੀ ਉਲੰਘਣਾ ਹੈ ।

ਜਿਨ੍ਹਾਂ ਭੂਮੀ ਹੀਣਾਂ ਨੂੰ ਜ਼ਮੀਨ ਦਿਤੀ ਜਾਂਦੀ ਹੈ, ਉਨ੍ਹਾਂ ਦੀ ਜ਼ਮੀਨ ਵਿਚ ਖੂਹ ਲਗਵਾ ਦੇਣਾ ਵੀ ਭੂਦਾਨ-ਯੱਗ ਦੀ ਨਵ-ਉਸਾਰੀ ਦਾ ਇਕ ਅੰਗ ਹੈ। ਖੂਹਾਂ ਲਈ ਲੋਕਾਂ ਕੋਲੋਂ ਇਕ ਖਾਸ ਦਾਨ ਲਿਆ ਜਾਂਦਾ ਹੈ, ਜਿਸ ਨੂੰ ਕੂਪਦਾਨ ਕਿਹਾ ਜਾਂਦਾ ਹੈ। ਅਸਲ ਵਿਚ ਇਹ ਦਾਨ ਸਾਧਨ-ਦਾਨ ਦਾ ਹੀ ਇਕ ਹਿੱਸਾ ਹੈ। ਖੂਹ ਲਈ ਦਾਨ ਤਿੰਨ ਕਿਸਮਾਂ ਦਾ ਲਿਆ ਜਾਂਦਾ ਹੈ--ਸੀਮੇਂਟ, ਲੋਹੇ ਆਦਿ ਸਾਧਨ ਦੇ ਰੂਪ ਵਿਚ, ਅਲੰਕਾਰਾਂ ਅਰਥਾਤ ਗਹਿਣਿਆਂ ਦੇ ਰੂਪ ਵਿਚ । ਜਿਹੜੇ ਬਾਅਦ ਵਿਚ ਵੇਚ ਕੇ ਉਸ ਨਕਦ ਰਕਮ ਦੀ ਵਰਤੋਂ ਖੂਹ ਪੁਟਵਾਉਣ ਵਿਚ ਹੁੰਦੀ ਹੈ,

ਅਤੇ ਰੁਪਏ ਪੈਸੇ ਦੇ ਰੂਪ ਵਿਚ।

ਕੂਪਦਾਨ ਦੇ ਲਈ ਅਲੰਕਾਰ–ਦਾਨ ਦਾ ਅਰੰਭ ਹੁਣੇ ਕੀਤਾ ਗਿਆ ਹੈ। ਇਸ ਯੱਗ ਵਿਚ ਭੈਣਾ ਖਾਸ ਹਿੱਸਾ ਲੈ ਸਕਦੀਆਂ ਹਨ ਅਤੇ ਲੈਂਦੀਆਂ ਵੀ ਹਨ। ਇਸ ਅੰਦੋਲਨ ਵਿਚ ਸੁਰਗਵਾਸੀ ਜਮਨਾ ਲਾਲ ਜੀ ਬਜਾਜ ਦੀ ਧਰਮਪਤਨੀ ਜਾਨਕੀ ਦੇਵੀ ਬਹੁਤ ਦਿਲਚਸਪੀ ਲੈ ਰਹੇ ਹਨ। ਵਿਨੋਬਾ ਤਾਂ ਕਹਿੰਦੇ ਹੀ ਹਨ ਕਿ "ਗਹਿਣੇ ਨੇ ਭੈਣਾ ਨੂੰ ਦਬਾ ਦਿਤਾ ਹੈ। ਮੈਂ ਉਨ੍ਹਾਂ ਨੂੰ ਅਲੰਕਾਰ ਦਾਨ ਦੁਆਰਾ ਡਰ ਤੋਂ ਛੁਟਕਾਰਾ ਪੁਆਣਾ ਚਾਹੁੰਦਾ ਹਾਂ।"

ਏਨੇ ਤੋਂ ਹੀ ਪਾਠਕਾਂ ਨੂੰ ਪਤਾ ਲਗ ਗਿਆ ਹੋਵੇਗਾ ਕਿ ਜ਼ਮੀਨ ਦੀ ਪਰਾਪਤੀ ਤੋਂ ਕਿਤੇ ਵੀ ਜ਼ਿਆਦਾ ਮੁਸ਼ਕਲ ਕੰਮ ਹੈ, ਜ਼ਮੀਨ ਦੀ ਵੰਡ ਦਾ ਅਤੇ ਉਸ ਤੋਂ ਵੀ ਧੀਰਜ ਤੇ ਸਾਵਧਾਨੀ ਦਾ ਕੰਮ ਹੈ ਮੁੜ ਉਸਾਰੀ ਦਾ। ਪੰਜ ਕਰੋੜ ਏਕੜ ਜ਼ਮੀਨ ਪਰਾਪਤ ਕਰਨਾ ਛੋਟਾ ਕੰਮ ਨਹੀਂ ਹੈ। ਪਰ ਉਹਦੀ ਵੰਡ ਭੂਮੀਹੀਨਾਂ ਵਿਚ ਨਿਆਂ ਅਨੁਸਾਰ ਕਰਨਾ ਹੋਰ ਵੀ ਕਠਨ ਹੈ ਅਤੇ ਦੇਸ਼ ਭਰ ਵਿਚ ਜ਼ਮੀਨ ਲਈ ਸਾਧਨ ਪਰਾਪਤ ਕਰਨ ਵਿਚ ਸਿੰਜਾਈ ਦਾ ਪਰਬੰਧ ਕਰਨਾ, ਜਿਥੇ ਨਵੇਂ ਪਿੰਡ ਵਸਾਉਣੇ ਹਨ, ਉਥੇ ਗ੍ਰਾਮ ਰਚਨਾ ਕਰਨਾ, ਪੇਂਡੂ ਸਨਅਤਾਂ, ਨਵੀਂ ਤਾਲੀਮ, ਪਿੰਡ ਦੀ ਅਰੋਗਤਾ, ਨਿਆਂ–ਪਰਬੰਧ ਆਦਿ ਦਾ ਪਰਬੰਧ ਕਰਨਾ ਤਾਂ ਬਹੁਤ ਵਡੇ ਕੰਮ ਹਨ। ਦੇਸ਼ ਦੇ ਸਾਹਮਣੇ ਨਵ-ਉਸਾਰੀ ਦਾ ਇਹ ਇਕ ਮਹਾਨ ਕੰਮ ਹੈ। ਇਹ ਕਠਨ ਹੈ, ਇਸ ਲਈ ਉਤਸ਼ਾਹ ਵਧਾਊ ਵੀ ਹੈ।

ਇਥੇ ਪਹੁੰਚ ਕੇ ਹੀ ਬੁਧੀਦਾਨ ਅਤੇ ਜੀਵਨ ਦਾਨ ਦਾ ਮਹੱਤਵ ਸਮਝ ਵਿਚ ਆਉਂਦਾ ਹੈ। ਬੁਧੀਦਾਨ ਦੇ ਸਿਲਸਲੇ ਵਿਚ ਵਿਨੋਬਾ ਨੇ ਇਕ ਦੋ ਥਾਵਾਂ ਤੇ ਵਕੀਲਾਂ ਨੂੰ ਭੂਮੀਹੀਨਾਂ ਲਈ ਮੁਫਤ ਵਕਾਲਤ ਕਰਨ ਲਈ ਕਿਹਾ ਸੀ। ਇਹ ਵੀ ਬੁਧੀਦਾਨ ਦੀ ਇਕ ਕਿਸਮ ਹੈ। ਇਥੇ ਹੀ ਬੁਧੀਦਾਨ ਸਮਾਪਤ ਨਹੀਂ ਹੋ ਜਾਂਦਾ, ਨਾ ਵਿਨੋਬਾ ਅਜਿਹਾ ਕਹਿੰਦੇ ਹਨ।

ਅਸਲ ਵਿਚ ਨਵ-ਉਸਾਰੀ ਦੇ ਮਹਾਨ ਕੰਮ ਵਿਚ ਦੇਸ਼ ਦੇ ਹਰ ਇਕ ਬੁਧੀਵਾਨ ਆਦਮੀ ਦੀ ਬੁਧੀ ਲਗਣ ਲਈ ਮੌਕਾ ਹੈ ਅਤੇ ਇਹੋ ਹੀ ਵਿਆਪਕ ਬੁਧੀਦਾਨ ਹੈ। ਦਿਹਾਤੀ ਇੰਜਨੀਅਰ ਦੀ ਲੋੜ ਹੈ, ਅਧਿਆਪਕ ਦੀ ਲੋੜ ਹੈ, ਵੈਦ ਦੀ ਲੋੜ ਹੈ, ਕਾਨੂੰਨ ਜਾਨਣ ਵਾਲੇ ਦੀ ਲੋੜ ਹੈ। ਇਨ੍ਹਾਂ ਸਾਰੇ ਲੋਕਾਂ ਦੀ ਬੁਧੀ ਦਾ ਦਾਨ ਵੀ ਬੁਧੀਦਾਨ ਵਿਚ ਆ ਜਾਂਦਾ ਹੈ। ਬੁਧੀਦਾਨ ਵਿਚ ਬੁਧੀਜੀਵੀ ਅਤੇ ਸ਼ਰਮਜੀਵੀ ਦੇ ਫਰਕ ਖਤਮ ਕਰਨ ਦਾ ਸੰਕੇਤ ਹੈ।

ਇਸ ਮਹਾਨ ਕੰਮ ਲਈ ਆਪਨਾ ਪੂਰਾ ਜੀਵਨ ਲਗਾਉਣ ਨੂੰ ਕਹਿੰਦੇ ਹਨ ਜੀਵਨ-ਦਾਨ। ਇਹਦੀ ਬਾਬਤ ਵਧੇਰੇ ਜਾਣਕਾਰੀ ਲਈ ਪਾਠਕ ਸ੍ਰੀ ਜੈ ਪਰਕਾਸ਼ ਨਾਰਾਇਣ ਦੀ ਪੁਸਤਕ "ਜੀਵਨ ਦਾਨ" ਜ਼ਰੂਰ ਪੜ੍ਹਨ।

## ਜ਼ਮੀਨ ਦੀ ਵੰਡ

ਕਿਸੇ ਰਾਜ ਵਿਚ ਜਦੋਂ ਭੂਮੀਦਾਨ-ਯੱਗ ਵਿਚ ਕਾਫ਼ੀ ਜ਼ਮੀਨ ਮਿਲ ਜਾਂਦੀ ਹੈ ਤਾਂ ਉਹਦੀ ਵੰਡ ਦਾ ਕੰਮ ਹੱਥ ਵਿਚ ਲਿਆ ਜਾਂਦਾ ਹੈ। ਆਮ ਤੌਰ ਤੇ ਇਹ ਹੁੰਦਾ ਹੈ ਕਿ ਜਿਸ ਰਾਜ ਵਿਚ ਇਕ ਹੀ ਥਾਂ ਜ਼ਿਆਦਾ ਜ਼ਮੀਨਾਂ ਮਿਲੀਆਂ ਹੋਣ, ਉਥੇ ਵੰਡ ਪਹਿਲਾਂ ਕੀਤੀ ਜਾਂਦੀ ਹੈ। ਅਜ ਤਕ ਭੂਦਾਨ ਅੰਦੋਲਨ ਵਿਚ ਪਰਾਪਤੀ ਵਲ ਜ਼ਿਆਦਾ ਧਿਆਨ ਦਿਤਾ ਗਿਆ ਸੀ। ਹੁਣ ਵੰਡ ਵਲ ਵੀ ਓਨਾ ਹੀ ਧਿਆਨ ਦਿਤਾ ਜਾਵੇਗਾ। ਜਿਸ ਪਿੰਡ ਵਿਚ ਜ਼ਮੀਨ ਵੰਡਣੀ ਹੁੰਦੀ ਹੈ, ਉਥੇ ਵੰਡ ਤੋਂ ਇਕ ਹਫ਼ਤਾ ਪਹਿਲਾਂ ਵੰਡ ਦੀ ਸੂਚਨਾ ਦਿੱਤੀ ਜਾਂਦੀ ਹੈ। ਵੰਡ ਤੋਂ ਪਹਿਲਾਂ ਪਰਾਪਤ ਜ਼ਮੀਨਾਂ ਵੀ ਵੇਖ ਲਈਆਂ ਜਾਂਦੀਆਂ ਹਨ। ਵੰਡ ਦੇ ਕੰਮ ਵਿਚ ਭੂਦਾਨ ਸੰਮਿਤੀ ਦੇ ਮੈਂਬਰ ਦਾ ਕੰਮ ਸਾਰੀ ਕਾਰਵਾਈ ਸਮੇਂ ਭਲੀ ਪਰਕਾਰ ਇਕ ਦਰਸ਼ਕ ਤੇ ਗਵਾਹ ਦੇ ਰੂਪ ਵਿਚ ਹੀ ਹੁੰਦਾ ਹੈ। ਫ਼ੈਸਲਾ ਕਰਨ ਦਾ ਸਾਰਾ ਕੰਮ ਪਿੰਡ ਵਾਸੀਆਂ ਤੇ ਹੀ ਛਡਿਆ ਜਾਂਦਾ ਹੈ। ਪਹਿਲਾਂ ਇਹ ਫ਼ੈਸਲਾ ਕੀਤਾ

ਜਾਂਦਾ ਹੈ ਕਿ ਇਕ ਟੱਬਰ ਲਈ ਉਸ ਪਿੰਡ ਦੀ ਘਟ-ਤੋਂ-ਘਟ ਕਿੰਨੀ ਜ਼ਮੀਨ ਦੇਣੀ ਜ਼ਰੂਰੀ ਸਮਝੀ ਜਾਵੇ। ਉਸ ਦੇ ਬਾਅਦ ਜ਼ਮੀਨ ਦੀ ਵੰਡ ਦੇ ਨਿਯਮਾਂ ਅਨੁਸਾਰ ਜਿਹੜੇ ਅਗੇ ਦਿਤੇ ਜਾਂਦੇ ਹਨ) ਭੂਮੀਹੀਣ ਲੋਕ ਛਾਂਟੇ ਜਾਂਦੇ ਹਨ। ਜਿਥੇ ਜ਼ਮੀਨ ਘਟ ਹੋਵੇ ਅਤੇ ਭੂਮੀਹੀਣ ਜ਼ਿਆਦਾ ਹੋਣ, ਉਥੇ ਜ਼ਮੀਨ ਕਿਸ ਨੂੰ ਦਿਤੀ ਜਾਏ, ਇਸ ਗੱਲ ਦਾ ਫੈਸਲਾ ਬੇ-ਜ਼ਮੀਨ ਲੋਕ ਕਰਦੇ ਹਨ। ਕਦੀ ਫੈਸਲਾ ਨਾ ਕੀਤਾ ਜਾ ਸਕਦਾ ਹੋਵੇ, ਤਾਂ ਪਰਚੀ ਪਾ ਕੇ ਫ਼ੈਸਲਾ ਕੀਤਾ ਜਾਂਦਾ ਹੈ। ਜ਼ਮੀਨ ਦੀ ਵੰਡ ਦੇ ਸਮੇਂ ਸੇਵਕਾਂ ਨੂੰ ਕਈ ਇਕ ਪਵਿੱਤਰ ਪਰਸੰਗਾਂ ਦ ਅਨੁਭਵ ਹੁੰਦੇ ਹਨ। ਜ਼ਮੀਨ ਘਟ ਹੋਵੇ ਅਤੇ ਭੂਮੀਹੀਣ ਜ਼ਿਆਦਾ ਹੋਣ, ਤਾਂ ਉਨ੍ਹਾਂ ਨੂੰ ਵੇਖ ਕੇ ਲੋਕ ਨਵੀਆਂ ਜ਼ਮੀਨਾਂ ਦਾਨ ਵਿਚ ਦੇਂਦੇ ਹਨ। ਭੂਮੀਹੀਣ ਲੋਕ ਖੁਦ ਆਪਣੀ ਪਰੇਰਨਾ ਨਾਲ ਦੂਜੇ ਭੂਮੀਹੀਣਾ ਦੀ ਖਾਤਰ ਆਪਣੀ ਮੰਗ ਵਾਪਸ ਲੈ ਲੈਂਦੇ ਹਨ। ਉਸ ਪਰੇਮ ਦਾ ਮਾਨੋ ਪਰਵਾਹ ਵਗ ਤੁਰਦਾ ਹੈ।

ਜਿਹੜੀ ਜ਼ਮੀਨ ਦਿੱਤੀ ਜਾਂਦੀ ਹੈ, ਉਹ ਨੂੰ ਨਵਾਂ ਕਿਸਾਨ ਵੇਚ ਨਹੀਂ ਸਕਦਾ, ਉਹਨੂੰ ਗਹਿਣੇ ਨਹੀਂ ਰਖ ਸਕਦਾ. ਕਰਜ਼ੇ ਵਿਚ ਨਹੀਂ ਦੇ ਸਕਦਾ ਅਤੇ ਨਾ ਉਸ ਨੂੰ ਵਾਹੁਣ ਤੋਂ ਬਿਨਾਂ ਰਖ ਸਕਦਾ ਹੈ।

ਜ਼ਮੀਨ ਦੀ ਵੰਡ ਦੇ ਨਿਯਮ ਇਸ ਪਰਕਾਰ ਹਨ :—

(੧) ਜਿਸ ਪਿੰਡ ਵਿਚ ਜ਼ਮੀਨ ਦੀ ਵੰਡ ਕਰਨੀ ਹੋਵੇ, ਉਸ ਪਿੰਡ ਲਈ ਤਾਰੀਖ਼ ਮੁਕੱਰਰ ਕਰ ਕੇ ਉਸ ਤਾਰੀਖ ਦੀ ਸੂਚਨਾ ਇਕ ਸਪਤਾਹ ਪਹਿਲਾਂ ਹੀ ਉਸ ਪਿੰਡ ਦੇ ਲੋਕਾਂ ਨੂੰ ਮੁਨਿਆਦੀ ਰਾਹੀਂ ਅਤੇ ਛਪੇ ਪਰਚੇ ਰਾਹੀਂ ਕਰ ਦੇਣੀ ਚਾਹੀਦੀ ਹੈ। ਐਸਾ ਪਰਬੰਧ ਕਰਨਾ ਜ਼ਰੂਰੀ ਹੈ ਕਿ ਇਹਦੀ ਖਬਰ ਘਰ ਘਰ ਅਪੜ ਜਾਏ।

(੨) ਵੰਡ ਵਾਲੇ ਦਿਨ ਤੋਂ ਇਕ ਦਿਨ ਪਹਿਲਾਂ ਵੀ ਉਸ ਪਿੰਡ ਵਿਚ ਸੂਚਨਾ ਕਰ ਦੇਣੀ ਚਾਹੀਦੀ ਹੈ। ਵੰਡ ਦੇ ਕੰਮ ਦੀ ਇਤਲਾਹ ਡਿਪਟੀ ਕਮਿਸ਼ਨਰ ਅਤੇ ਸੰਬੰਧਤਿ ਅਧਿਕਾਰੀਆਂ ਨੂੰ ਦੇਣ ਦਿਤੀ ਜਾਵੇ, ਤਾਕਿ ਉਨ੍ਹਾਂ ਦੇ ਕਰਮਚਾਰੀ ਵੰਡ ਸਮੇਂ ਹਾਜ਼ਰ ਰਹਿ ਸਕਣ।

(੩) ਵੰਡ ਕਰਨ ਵਾਲੇ ਪਿੰਡ ਦੀ ਸਭਾ ਦੇ ਸਭਾ ਪਤੀ ਅਤੇ ਪਟਵਾਰੀ ਕੋਲੋਂ ਪਹਿਲਾਂ ਹੀ ਜ਼ਮੀਨ ਦੀ ਪੂਰੀ ਜਾਣਕਾਰੀ ਪਰਾਪਤ ਕਰ ਲੈਣ। ਉਸ ਜ਼ਮੀਨ ਦਾ ਟਿਕਾਣਾ, ਕਿਸਮ ਅਤੇ ਹੈਸੀਅਤ ਵੀ ਮੌਕੇ ਤੇ ਜਾ ਕੇ ਵੇਖ ਲੈਣ।

(੪) ਬਿਨਾਂ ਜ਼ਮੀਨ ਲੋਕ ਕਿਹੜੇ ਕਿਹੜੇ ਹਨ, ਇਹਦਾ ਪਤਾ ਸਾਰੇ ਪਿੰਡ ਦੀ ਸਾਂਝੀ ਸਭਾ ਬੁਲਾ ਕੇ ਕੀਤਾ ਜਾਣੇ।

(੫) ਜ਼ਮੀਨ ਦੀ ਵੰਡ ਵੀ ਪਿੰਡ ਵਾਲਿਆਂ ਦੀ ਸਾਂਝੀ ਸਭਾ ਵਿਚ ਹੋਵੇ, ਤਸੀਲਦਾਰ ਵੀ ਸਭਾ ਵਿਚ ਸ਼ਾਮਲ ਰਹੇ। ਤਸੀਲਦਾਰ ਦੀ ਥਾਂ ਡਿਪਟੀ ਕਮਿਸ਼ਨਰ ਸਾਹਿਬ ਕਿਸੇ ਹੋਰ ਅਧਿਕਾਰੀ ਨੂੰ ਵੀ ਨੀਯਤ ਕਰ ਸਕਦੇ ਹਨ। ਉਨ੍ਹਾਂ ਤੋਂ ਇਲਾਵਾ ਪਟਵਾਰੀ ਅਤੇ ਕਾਨੂੰਨਗੋ ਦਾ ਰਹਿਣਾ ਲਾਭਦਾਇਕ ਹੈ।

(੬) ਜਿਥੋਂ ਤਕ ਹੋ ਸਕੇ ਜ਼ਮੀਨ ਦੀ ਵੰਡ ਸਰਬ ਸੰਮਤੀ ਨਾਲ ਕੀਤੀ ਜਾਵੇ। ਮਤਭੇਦ ਦੀ ਸੂਰਤ ਵਿਚ ਇਸ ਗੱਲ ਦਾ ਫ਼ੈਸਲਾ ਕਿ ਕਿਹੜੇ ਬੇਜ਼ਮੀਨਾਂ ਨੂੰ ਜ਼ਮੀਨ ਮਿਲੇ ਭੂਮੀਹੀਣ ਲੋਕ ਹੀ ਸਰਬ ਸੰਮਤੀ ਨਾਲ ਕਰਨ। ਜੇ ਭੂਮੀ ਹੀਣਾਂ ਦੀ ਰਾਇ ਇਕ ਨਾ ਹੋ ਸਕੇ ਅਤੇ ਸਾਡੇ ਪਰਤੀਨਿਧ ਨੂੰ ਆਖੀਰੀ ਫ਼ੈਸਲਾ ਦੇਣਾ ਹੀ ਪਵੇ ਤਾਂ ਉਥੇ ਉਹ ਟਾਸ ਪਾ ਕੇ ਫ਼ੈਸਲਾ ਕਰੇ।

(੭) ਵੰਡ ਦੇ ਕੰਮ ਵਿਚ ਪਿੰਡ ਦੇ ਸਜਣਾ ਅਤੇ ਉਘੇ ਪੁਰਖਾਂ ਦਾ ਸ਼ਹਿਯੋਗ ਲਿਆ ਜਾਵੇ, ਤਾਕਿ ਭਵਿਸ਼ ਵਿਚ ਨਵੀਂ ਜ਼ਮੀਨ ਪਰਾਪਤ ਕਰਨ ਅਤੇ ਬੇ-ਜ਼ਮੀਨਾਂ ਨੂੰ ਦੂਜੀਆਂ ਸਹੂਲਤਾਂ ਦਿਵਾਉਣ ਵਿਚ ਉਨ੍ਹਾਂ ਦਾ ਪੂਰਾ ਮਿਲਵਰਤਨ ਮਿਲ ਸਕੇ।

(੮) ਜਿਥੋਂ ਤਕ ਹੋ ਸਕੇ, ਪਰਾਪਤ ਹੋਈ ਜ਼ਮੀਨ ਦਾ ਤ੍ਰੀਜਾ ਹਿੱਸਾ ਹਰੀਜਨਾਂ ਵਿਚ ਵੰਡਿਆ ਜਾਵੇ।

(੯) ਜਿਥੋਂ ਤਕ ਹੋ ਸਕੇ ਜ਼ਮੀਨ ਉਸ ਪਿੰਡ ਦੇ ਬੇਜ਼ਮੀਨਾਂ ਨੂੰ ਹੀ ਦੱਤੀ ਜਾਵੇ। ਜੇ ਦਾਨ ਵਿਚ ਵਡੇ ਵਡੇ ਚੱਕ ਮਿਲਣ ਅਤੇ ਪਿੰਡ ਦੇ ਬੇ-

ਜ਼ਮੀਨਾਂ ਨੂੰ ਦੇ ਕੇ ਵੀ ਜ਼ਮੀਨ ਬਚਦੀ ਹੋਵੇ, ਤਾਂ ਨੇੜੇ ਤੇੜੇ ਦੇ ਪਿੰਡਾਂ ਦੇ ਬੇਜ਼ਮੀਨਾਂ ਨੂੰ ਉਹ ਦਿੱਤੀ ਜਾ ਸਕਦੀ ਹੈ। ਵਡੇ ਵਡੇ ਚੱਕਾਂ ਵਿਚ ਬਾਹਰ ਦੇ ਲੋਕਾਂ ਨੂੰ ਵਸਾਇਆ ਜਾ ਸਕਦਾ ਹੈ।

(੧੦) ਨਵੇਂ ਲੋਕਾਂ ਨੂੰ ਲਿਆ ਕੇ ਵਸਾਉਣਾ ਹੋਵੇ ਜਾ ਵਡੀ ਬਸਤੀ ਵਸਾਉਣੀ ਹੋਵੇ, ਤਾਂ ਸੰਮਤੀ ਉਨ੍ਹਾਂ ਲਈ ਖਾਸ ਨਿਯਮ ਬਣਾਏ। ਇਹਦੇ ਵਿਚ ਸ੍ਰੀ ਪਰਸ਼ੋਤਮ ਦਾਸ ਟੰਡਨ ਦੀ ਯੋਜਨਾ, ਜਿਹੜੀ ਸੰਖੇਪ ਵਿਚ ਇਹ ਹੈ ਕਿ ਹਰ ਘਰ ਦੇ ਨੇੜੇ ਤੇੜੇ ਕੁਝ ਅਜਿਹੀ ਜ਼ਮੀਨ ਰਹੇ, ਜਿਹਦੇ ਵਿਚ ਸਾਗ ਸਬਜ਼ੀ, ਫਲ ਫੁਲ ਪੈਦਾ ਕੀਤੀ ਜਾ ਸਕੇ, ਘਰ ਦੇ ਮਲ ਮੂਤਰ ਲਈ ਟੋਏ ਆਦਿ ਬਣਾਏ ਜਾ ਸਕਣ; ਖਾਸ ਕਰ ਕੇ ਲਾਗੂ ਕੀਤੀ ਜਾਵੇ।

(੧੧) ਸਾਧਾਰਨ ਤੌਰ ਤੇ ਖੇਤੀ ਲਈ ਜ਼ਮੀਨ ਅਜਿਹੇ ਭੂਮੀਹੀਣ ਨੂੰ ਦਿਤੀ ਜਾਵੇ, ਜਿਹਦੇ ਕੋਲ ਕੋਈ ਦੂਜਾ ਧੰਦਾ ਨਾ ਹੋਵੇ, ਜਿਹੜਾ ਖੁਦ ਕਾਸ਼ਤ ਕਰ ਸਕਦਾ ਹੋਵੇ ਅਤੇ ਕਾਸ਼ਤ ਕਰਨਾ ਚਾਹੁੰਦਾ ਹੋਵੇ। ਨਵੇਂ ਪਿੰਡ ਵਸਾਉਣ ਲਈ ਜੋ ਜ਼ਮੀਨ ਦਿਤੀ ਜਾਵੇਗੀ, ਉਹਦੇ ਵਿਚ ਇਸ ਗੱਲ ਦਾ ਖਾਸ ਧਿਆਨ ਰਖਿਆ ਜਾਵੇ ਕਿ ਪਿੰਡ ਸੁੰਦਰ ਅਤੇ ਆਤਮ ਨਿਰਭਰ ਬਣੇ। ਅਜਿਹੀ ਹਾਲਤ ਵਿਚ ਲੋੜ ਅਨੁਸਾਰ ਨਿਯਮਾਂ ਵਿਚ ਤਬਦੀਲੀ ਕੀਤੀ ਜਾ ਸਕਦੀ ਹੈ।

(੧੨ ਪੰਜ ਜੀਆਂ ਦੇ ਪਰਵਾਰ ਲਈ ਅਕਸਰ ਇਕ ਏਕੜ ਸਿੰਜਾਈ ਵਾਲੀ ਜਾ ਢਾਈ ਤੋਂ ਪੰਜ ਏਕੜ ਤਕ ਖੁਸ਼ਕ ਜ਼ਮੀਨ ਦਿਤੀ ਜਾਵੇ। ਪਰ ਜ਼ਮੀਨ ਦੀ ਕਿਸਮ ਵੇਖ ਕੇ, ਖਾਸ ਹਾਲਤ ਵਿਚ, ਪੰਜ ਏਕੜ ਤੋਂ ਜ਼ਿਆਦਾ ਜ਼ਮੀਨ ਵੀ ਦਿਤੀ ਜਾ ਸਕਦੀ ਹੈ।

(੧੩) ਦਾਨ ਵਿਚ ਮਿਲੇ ਹੋਏ ਛੋਟੇ ਟੁਕੜਿਆਂ ਨੂੰ ਅਦਲ ਬਦਲ ਕਰ ਕੇ ਜਿਥੋਂ ਤਕ ਹੋ ਸਕੇ, ਚੱਕ ਬਣਾਉਣ ਦੀ ਕੋਸ਼ਿਸ਼ ਕੀਤੀ ਜਾਵੇ। ਛੋਟੇ ਟੁਕੜੇ ਹੋਣ ਦੇ ਕਾਰਨ ਜਿਥੇ ਕਿ ਬੇ-ਜ਼ਮੀਨਾਂ ਨੂੰ ਦੇਣਾ ਸੰਭਵ ਨਾ ਹੋਵੇ ਜਾਂ ਜਿਥੇ ਬੇਜ਼ਮੀਨ ਹੋਣ ਹੀ ਨਾ, ਉਥੇ ਬਹੁਤ ਥੋਹੜੀ ਜ਼ਮੀਨ ਵਾਲਿਆਂ ਨੂੰ ਇਹ ਟੁਕੜੇ ਦਿਤੇ ਜਾ ਸਕਦੇ ਹਨ। ਜੇ ਇਹ ਵੀ ਸੰਭਵ ਨਾ

ਹੋਵੇ ਤਾਂ ਉਨ੍ਹਾਂ ਟੁਕੜਿਆਂ ਦੀ ਵਰਤੋਂ ਪਿੰਡ ਦੇ ਸਾਂਝੇ ਕੰਮਾ (ਜਿਸ ਤਰ੍ਹਾਂ ਕਿ ਸਾਂਝੇ ਕੰਪੋਜ਼ਟ ਦੇ ਟੋਇਆ ਆਦਿ) ਲਈ ਕੀਤੀ ਜਾ ਸਕਦੀ ਹੈ।

(੧੪) ਜਿਨ੍ਹਾਂ ਨੂੰ ਜ਼ਮੀਨ ਦਿੱਤੀ ਗਈ ਹੈ, ਉਹ ਦਸ ਸਾਲ ਤਕ ਇਸ ਨੂੰ ਵੇਚ ਨਹੀਂ ਸਕਣਗੇ।

(੧੫) ਜੇ ਜ਼ਮੀਨ ਵਿਚ, ਦਿੰਦਿਆਂ ਸਮੇਂ ਹੀ ਕਾਸ਼ਤ ਹੋ ਸਕਦੀ ਹੋਵੇ, ਤਾਂ ਜ਼ਮੀਨ ਲੈਣ ਵਾਲੇ ਨੂੰ ਉਸੇ ਵਕਤ ਤੋਂ ਹੀ ਬਾਕਾਇਦਾ ਲਗਾਨ ਦੇਣਾ ਹੋਵੇਗਾ ।

(੧੬) ਜੇ ਦਾਨ ਵਿਚ ਮਿਲੀ ਜ਼ਮੀਨ ਵਾਹੀ ਨਾ ਜਾ ਸਕੇ ਅਤੇ ਦੋ ਸਾਲ ਤਕ ਬਿਨਾਂ ਕਾਸ਼ਤ ਹੀ ਰਹਿ ਜਾਏ, ਤਾਂ ਸਰਕਾਰ ਨੂੰ ਅਧਿਕਾਰ ਹੋਵੇਗਾ ਕਿ ਉਹ ਇਸ ਜ਼ਮੀਨ ਨੂੰ ਦੂਜੇ ਬੇਜ਼ਮੀਨ ਕਿਸਾਨ ਨੂੰ ਨਿਯਮਾਂ ਅਨੁਸਾਰ ਦੇ ਦੇਵੇ।

(੧੭) ਜਿਥੇ ਜ਼ਮੀਨ ਤਕਸੀਮ ਕੀਤੀ ਜਾਵੇਗੀ, ਉਥੋਂ ਦੇ ਬਾਕੀ ਰਹਿ ਗਏ ਬੇਜ਼ਮੀਨਾਂ ਲਈ ਹੋਰ ਨਵੀਂ ਜ਼ਮੀਨ ਉਸ ਵੇਲੇ ਹੋਰ ਪਰਾਪਤ ਕਰਨ ਦੀ ਕੋਸ਼ਿਸ਼ ਵੀ ਕੀਤੀ ਜਾਵੇ।

(੧੮) ਜਿਹੜੀ ਜ਼ਮੀਨ ਪਹਿਲਾਂ ਨਾਂ ਵਾਹੀ ਗਈ ਹੋਵੇ, ਜਿਸ ਤਰ੍ਹਾਂ ਨਵੀਂ ਆਬਾਦ ਹੋਈ ਜ਼ਮੀਨ, ਪੜਤੀ ਜਾਂ ਉਜੜੀ ਹੋਈ ਜ਼ਮੀਨ, ਉਹਨੂੰ ਆਬਾਦ ਕਰਨ ਲਈ ਤਿੰਨ ਸਾਲ ਦਾ ਸਮਾਂ ਹੋਵੇਗਾ ।

## ਭੂਦਾਨ ਕਾਨੂੰਨ

ਜ਼ਮੀਨ ਦੀ ਵੰਡ ਦੇ ਕੰਮ ਨੂੰ ਆਸਾਨ ਬਣਾਉਣ ਲਈ ਕਈ ਰਾਜਾਂ ਵਿਚ ਭੂਮੀਦਾਨ ਯੱਗ ਕਾਨੂੰਨ ਵੀ ਬਣੇ ਹਨ। ਇਨ੍ਹਾਂ ਕਾਨੂੰਨਾਂ ਵਿਚ ਵਖ ਵਖ ਹਾਲਤਾਂ ਅਨੁਸਾਰ ਥੋੜ੍ਹਾ ਬਹੁਤ ਫਰਕ ਹੈ। ਪਰ ਆਮ ਤੌਰ ਤੇ ਇਨ੍ਹਾਂ ਕਾਨੂੰਨਾਂ ਰਾਹੀਂ ਨਵੇਂ ਭੂਮੀਹੀਨਾਂ ਦੇ ਬਾਕਾਇਦਾ ਮਾਲਕੀ ਦੇ ਹੱਕਾਂ ਦੀ ਪਰਵਾਨਗੀ ਦਿੱਤੀ ਜਾਂਦੀ ਹੈ। ਜ਼ਮੀਨ ਸੰਬੰਧੀ ਲਿਖਤਾਂ ਵਿਚ ਲਗਣ ਵਾਲੇ ਸਰਕਾਰੀ ਟਿਕਟ ਆਦਿ ਦੇ ਖਰਚ ਮਾਫ ਕੀਤੇ ਜਾਂਦੇ ਹਨ। ਇਹਦਾ ਪਰਬੰਧ ਕਰਨ ਲਈ ਭੂਦਾਨ–ਕਾਨੂੰਨ ਵਿਚ ਕਿਸੇ ਬੋਰਡ ਦਾ

ਇੰਤਜ਼ਾਮ ਹੁੰਦਾ ਹੈ, ਜਿਹਦੇ ਮੈਂਬਰ ਵਿਨੋਬਾ ਨਾਮਜ਼ਦ ਕਰਦੇ ਹਨ, ਅਜ ਤਕ ਹੈਦਰਾਬਾਦ, ਮਧ ਪਰਦੇਸ਼, ਉੱਤਰ ਪ੍ਰਦੇਸ਼, ਵਿੰਧਿਆ ਪਰਦੇਸ਼, ਰਾਜਸਿਥਾਨ, ਬਿਹਾਰ, ਉੜੀਸਾ, ਸੌਰਾਸ਼ਟਰ ਅਤੇ ਪੰਜਾਬ ਵਿਚ ਭੂਦਾਨ-ਕਾਨੂੰਨ ਬਣ ਚੁਕੇ ਹਨ। ਦੂਜੇ ਰਾਜ ਵੀ ਅਜਿਹੇ ਕਾਨੂੰਨ ਬਨਾਉਣ ਦੀ ਤਿਆਰੀ ਕਰ ਰਹੇ ਹਨ।

### ਦੇਸ਼ ਵਿਚ ਭੂਦਾਨ ਅੰਦੋਲਨ

ਇਨਕਲਾਬ ਆਪਣੇ ਨਾਲ ਹੀ ਕਰਮਚਾਰੀ ਵੀ ਖਿਚ ਕੇ ਲੈ ਆਉਂਦਾ ਹੈ। ਜਦੋਂ ਜ਼ਮਾਨੇ ਦੀ ਮੰਗ ਪੂਰੀ ਹੋਣ ਲਗਦੀ ਹੈ, ਤਾਂ ਉਹ ਕੋਨੇ ਕੋਨੇ ਤੇ ਸੁਣਾਈ ਦੇਣ ਲਗਦੀ ਹੈ। ਜਿਸ ਵਿਨੋਬਾ ਨੂੰ ਅਜ ਤੋਂ ਚਾਰ ਸਾਲ ਪਹਿਲਾਂ ਗਿਣਵੇਂ ਲੋਕੀਂ ਹੀ ਜਾਣਦੇ ਸਨ, ਉਸ ਦੇ ਨਾਲ ਪੈਦਲ ਯਾਤਰਾ ਕਰਨ ਲਈ ਅਜ ਕਈ ਦੇਸ਼ਾਂ ਤੋਂ ਲੋਕ ਆਉਂਦੇ ਹਨ। ਸਾਡੇ ਦੇਸ਼ ਦੇ ਮੰਦੇ ਭਾਗ ਹਨ ਕਿ ਅਜੇ ਇਸ ਕੰਮ ਵਿਚ ਏਨੇ ਲੋਕੀਂ ਨਹੀਂ ਲਗੇ ਜਿੰਨੇ ਕਿ ਲਗਣੇ ਚਾਹੀਦੇ ਸਨ, ਪਰ ਫਿਰ ਵੀ ਸਾਰੀਆਂ ਰਾਜ-ਨੀਤਕ ਪਾਰਟੀਆਂ ਨੇ ਪਰਸਤਾਵਾਂ ਦੁਆਰਾ ਭੂਦਾਨ ਅੰਦੋਲਨ ਦੀ ਹਾਮੀ ਭਰੀ ਹੈ। ਜਿਹੜੇ ਲੋਕ ਇਸ ਅੰਦੋਲਨ ਵਿਚ ਆਏ ਹਨ, ਉਨ੍ਹਾਂ ਨੇ ਤਾਂ ਇਸ ਨੂੰ ਜੀਅ ਜਾਨ ਨਾਲ ਸਫਲ ਬਨਾਉਣ ਦੀ ਕੋਸ਼ਿਸ਼ ਕੀਤੀ ਹੈ। ਦੇਸ਼ ਦਾ ਕੋਈ ਵੀ ਸੂਬਾ ਅਜਿਹਾ ਨਹੀਂ, ਜਿਥੇ ਭੂਦਾਨ-ਯੱਗ ਦੀ ਹਿਲ-ਜੁਲ ਨਾ ਹੋਵੇ। ਆਓ ਦੇਸ਼ ਦੇ ਭੂਦਾਨ ਅੰਦੋਲਨ ਤੇ ਸਰਸਰੀ ਨਜ਼ਰ ਮਾਰੀਏ।

ਭੂਦਾਨ-ਯੱਗ ਦਾ ਪ੍ਰਬੰਧ ਸੰਭਾਲਣ ਦੀ ਜ਼ਿਮੇਵਾਰੀ ਅਖਿਲ ਭਾਰਤੀ ਸਰਵ-ਸੇਵਾ-ਸੰਘ ਨੇ ਚੁਕ ਲਈ ਹੈ। ਦੇਸ਼ ਭਰ ਦੀਆਂ ਪ੍ਰਾਂਤਕ ਭੂਦਾਨ ਸਮਿਤੀਆਂ ਉਸ ਦੇ ਵਲੋਂ ਨੀਯਤ ਤਰੀਕੇ ਤੇ ਹੀ ਕੰਮ ਕਰ ਰਹੀਆਂ ਹਨ। ਇਨ੍ਹਾਂ ਦੀ ਨਿਯੁਕਤੀ ਵਿਨੋਬਾ ਨੇ ਸਥਾਨਕ ਕਰਮਚਾਰੀਆਂ ਦੀ ਸਲਾਹ ਨਾਲ ਕੀਤੀ ਹੈ। ਇਨ੍ਹਾਂ ਭੂਦਾਨ ਸਮਿਤੀਆਂ ਵਿਚੋਂ ਬਹੁਤ ਸਾਰੀਆਂ ਦਾ ਖਰਚ ਸਰਵ-ਸੇਵਾ-ਸੰਘ ਨੂੰ ਗਾਂਧੀ ਸਮਾਰਕ ਨਿਧੀ ਕੋਲੋਂ

ਮਿਲਦਾ ਹੈ। ਵਿਨੋਬਾ ਤੋਂ ਇਲਾਵਾ ਜਿਨ੍ਹਾਂ ਲੋਕਾਂ ਨੇ ਸਰਬ ਭਾਰਤ ਖੇਤਰ ਵਿਚ ਭੂਦਾਨ–ਯੱਗ ਦਾ ਕੰਮ ਕੀਤਾ ਹੈ, ਉਨ੍ਹਾਂ ਵਿਚੋਂ ਕੁਝ ਇਕ ਦੋ ਨਾਂ ਖਾਸ ਕਰ ਲੈਣ ਯੋਗ ਹਨ। ਸ੍ਰੀ ਸ਼ੰਕਰ ਰਾਓ ਦੇਵ ਨੇ ਸਰਵ-ਸੇਵਾ-ਸੰਘ ਦੇ ਸੈਕਟਰੀ ਦੀ ਹੈਸੀਅਤ ਵਿਚ ਦੋ ਸਾਲ (੧੯੫੨-੫੪) ਤਾਂ ਆਪਣੀ ਪੂਰੀ ਤਾਕਤ ਭੂਮੀਦਾਨ ਦੇ ਕੰਮ ਵਿਚ ਲਗਾ ਦਿਤੀ। ਉਨ੍ਹਾਂ ਨੇ ਦੇਸ਼ ਦੇ ਬਹੁਤ ਸਾਰੇ ਰਾਜਾਂ ਦਾ ਦੌਰਾ ਕੀਤਾ। ਉਹ ਰਾਜ ਦਾ ਦੌਰਾ ਅਕਸਰ ਪੈਦਲ ਹੀ ਕਰਿਆ ਕਰਦੇ ਸਨ। ਇਸ ਨਾਲ ਕਈ ਰਾਜਾਂ ਨੂੰ, ਖਾਸ ਕਰ ਦਖਣੀ ਭਾਰਤ ਦੇ ਲੋਕਾਂ ਨੂੰ, ਗਾਂਧੀ ਵੀਚਾਰਾਂ ਦੀ ਨਵੀਂ ਪ੍ਰੇਰਨਾ ਮਿਲੀ। ਸ੍ਰੀ ਜੈਪ੍ਰਕਾਸ਼ ਨਾਰਾਇਣ ਭੂਦਾਨ ਅੰਦੋਲਨ ਵਿਚ ਕੁਝ ਦੇਰ ਤੋਂ ਆਏ, ਪਰ ਉਹ ਜਿਥੇ ਗਏ ਉਨ੍ਹਾਂ ਨੇ ਨਵੇਂ ਇਨਕਲਾਬ ਦੀ ਪ੍ਰੇਰਨਾ ਕੀਤੀ। ਰਾਜਨੀਤੀ ਨੂੰ ਛਡ ਕੇ ਸਰਵੋਦਯ ਦੇ ਕੰਮ ਵਿਚ ਉਨ੍ਹਾਂ ਨੇ ਆਪਣਾ ਜੀਵਨ ਲਗਾ ਦਿੱਤਾ। ਇਹ ਘਟਨਾ ਤਾਂ ਦੇਸ਼ ਦੇ ਇਤਿਹਾਸ ਵਿਚ ਆਪਣਾ ਵਿਸ਼ੇਸ਼ ਅਸਥਾਨ ਲੈ ਲਵੇਗੀ।

ਦੇਸ਼ ਦੇ ਕੋਨੇ ਕੋਨੇ ਵਿਚ ਖਿੰਡੇ ਹੋਏ ਕਰਮਚਾਰੀਆਂ ਨੂੰ ਸਰਵੋਦਯ ਸੰਬੰਧੀ ਮੁਢਲੇ ਸਿਧਾਂਤਕ ਵੀਚਾਰ ਸਮਝਾਉਣ ਦਾ ਕੰਮ ਦਾਦਾ ਧਰਮ ਅਧਿਕਾਰੀ ਨੇ ਆਪਣੇ ਦੌਰਿਆਂ ਦੁਆਰਾ ਕੀਤਾ। ਵਿਮਲਾ ਤਾਈ ਠਾਕਰ ਦੇ ਦੌਰਿਆਂ ਨੇ ਤਾਂ ਦੇਸ਼ ਦੇ ਕਈ ਰਾਜਾਂ ਵਿਚ ਅਤੇ ਕਈ ਵਡੇ ਸ਼ਹਿਰਾਂ ਵਿਚ ਨਵੀਂ ਜਾਨ ਪਾ ਦਿੱਤੀ। ਸ੍ਰੀ ਕ੍ਰਿਸ਼ਨ ਦਾਸ ਜਾਜੂ ਦੇ ਦੌਰਿਆਂ ਨੇ ਇਹ ਸਿਧ ਕੀਤਾ ਕਿ ਭੂਦਾਨ-ਯੱਗ ਵਿਚ ਬੁਢਿਆਂ ਨੂੰ ਜਵਾਨ ਕਰਨ ਦੀ ਵੀ ਕਿਹੋ ਜਿਹੀ ਸੰਜੀਵਨ ਸ਼ਕਤੀ ਹੈ।

ਪਰ ਇਸ ਪੁਸਤਕ ਦੀ ਹੱਦ ਵਿਚ ਰਹਿ ਕੇ ਅਸੀਂ ਏਥੇ ਉਨ੍ਹਾਂ ਸਭ ਪਰਮੁਖ ਵਿਅਕਤੀਆਂ ਦੇ ਨਾਂ ਵੀ ਨਹੀਂ ਲਿਖ ਸਕਦੇ ਜਿਹੜੇ ਕਿ ਆਪਣੀ ਪੂਰੀ ਤਾਕਤ ਇਸ ਕੰਮ ਵਿਚ ਲਗਾ ਰਹੇ ਹਨ। ਇਨ੍ਹਾਂ ਸਾਰਿਆਂ ਨੇ ਆਪੋ ਆਪਣੇ ਖੇਤਰ ਵਿਚ ਭੂਦਾਨ ਨੂੰ ਲਗਾ ਦਿੱਤਾ ਹੈ ਅਤੇ ਨਾਲ ਹੀ ਨਾਲ ਭੂਦਾਨ ਦੇ ਕੰਮ ਰਾਹੀਂ ਆਪਣੀ ਸ਼ਕਤੀ ਵੀ ਵਧਾ ਲਈ ਹੈ।

ਇਹ ਦਸਣ ਦੀ ਲੋੜ ਨਹੀਂ ਕਿ ਇਸ ਕੰਮ ਵਿਚ ਸਰਵ-ਸੇਵਾ ਸੰਘ ਦੇ ਚੇਅਰਮੈਨ ਸ੍ਰੀ ਧੀਰੇਂਦਰ ਮਜੁਮਦਾਰ ਸੈਕਟਰੀ ਸ੍ਰੀ ਜਣਾ ਸ਼ਹਸਤਰਬੁਧੇ ਅਤੇ ਮੀਤ ਸਕੱਤ੍ਰ ਸ੍ਰੀ ਸਿਧਰਾਜ ਜੀ ਢੱਢਾ ਅਤੇ ਵਲਭ ਸਵਾਮੀ ਕਈਆਂ ਲਈ ਅਖੰਡ ਪ੍ਰੇਰਨਾ ਦਾ ਸਾਧਨ ਬਣਦੇ ਰਹੇ ਹਨ।

ਭੂਦਾਨ-ਅੰਦੋਲਨ ਦੀਆਂ ਜੜ੍ਹਾਂ ਥੋੜ੍ਹੀਆਂ ਬਹੁਤੀਆਂ ਹਰ ਰਾਜ ਵਿਚ ਲਗ ਚੁਕੀਆਂ ਹਨ। ਇਕ ਵੀ ਰਾਜ ਅਜਿਹਾ ਨਹੀਂ ਹੈ, ਸਿਵਾ ਕਸ਼ਮੀਰ ਦੇ, ਜਿਸ ਨੇ ਕੁਝ ਨਾ ਕੁਝ ਭੂਦਾਨ ਜਾਂ ਸੰਪਤੀਦਾਨ ਦਾ ਕੰਮ ਨਾ ਕੀਤਾ ਹੋਵੇ।

ਵਿਨੋਬਾ ਨੇ ਭੂਮੀ-ਯੱਗ ਦਾ ਕੰਮ ਸਭ ਤੋਂ ਪਹਿਲਾਂ ਤਿਲੰਗਾਨਾ ਵਿਚ ਸ਼ੁਰੂ ਕੀਤਾ ਸੀ। ਹੈਦਰਾਬਾਦ ਦੀ ਹੱਦ ਦੇ ਨੇੜੇ ਮੰਚਰੀਚਾਲ ਵਿਚ ਪਹਿਲਾ ਸੰਮੇਲਨ ਹੋਇਆ ਅਤੇ ਉਥੇ ਸਭਨੇ ਮਿਲਕੇ ਇਕ ਲਖ ਏਕੜ ਪ੍ਰਾਪਤ ਕਰਨ ਦਾ ਸੰਕਲਪ ਕੀਤਾ। ਅਜ ਤਾਂ ਉਹ ਸੰਕਲਪ ਪੂਰਾ ਕਰ ਹੀ ਲਿਆ ਗਿਆ ਹੈ ਅਤੇ ਉਹਦੇ ਬਾਅਦ ਵੀ ਉਥੋਂ ਦੇ ਆਗੂ ਅਤੇ ਕਰਮਚਾਰੀ ਵੀ ਇਹਦੇ ਵਿਚ ਤੇਜ਼ੀ ਨਾਲ ਕੰਮ ਕਰ ਰਹੇ ਹਨ। ਹੈਦਰਾਬਾਦ ਦੇ ਤਿੰਨ ਹਿੱਸੇ ਹਨ—ਮਰਾਠਵਾੜਾ, ਕਰਨਾਟਕ, ਤਿਲੰਗਾਨਾ। ਤਿੰਨਾਂ ਵਿਚ ਹੀ ਅਜ ਕੰਮ ਚਲ ਰਿਹਾ ਹੈ ਅਤੇ ਇਹਦੇ ਨਾਲ ਨਾਲ ਹੀ ਵੰਡ ਵੀ ਹੋ ਰਹੀ ਹੈ। ਤਿਲੰਗਾਨਾ ਦੇ ਪੋਚਮਪੱਲੀ ਪਿੰਡ ਵਿਚ ਜਿਨ੍ਹਾਂ ਨੂੰ ਜ਼ਮੀਨਾਂ ਵੰਡੀਆਂ ਗਈਆਂ, ਉਨ੍ਹਾਂ ਦੀ ਹਾਲਤ ਹੁਣ ਬਹੁਤ ਚੰਗੀ ਹੈ। ਉਨ੍ਹਾਂ ਨੂੰ ਸਾਧਨ ਵੀ ਮੁਹਈਆਂ ਕਰ ਦਿੱਤੇ ਗਏ ਹਨ। ਏਥੇ ਸ੍ਰੀ ਕੇਸ਼ਵ ਦਾਸ, ਸ੍ਰੀ ਸਵਾਮੀ ਰਾਮਾਨੰਦ ਤੀਰਥ ਆਦਿ ਇਸ ਕੰਮ ਵਿਚ ਖੂਬ ਜੁਟ ਗਏ ਹਨ।

ਵਿਨੋਬਾ ਬਾਅਦ ਵਿਚ ਮਧ ਪ੍ਰਦੇਸ਼, ਰਾਜਸਥਾਨ, ਮਧ ਭਾਰਤ ਅਤੇ ਵਿੰਧਿਆ ਪ੍ਰਦੇਸ਼ ਵਿਚ ਘੁੰਮਦੇ ਹੋਏ ਦਿੱਲੀ ਅਪੜੇ। ਅਜ ਇਨ੍ਹਾਂ ਸਾਰੇ ਰਾਜਾਂ ਵਿਚ ਭੂਦਾਨ ਦਾ ਕੰਮ ਚਲ ਰਿਹਾ ਹੈ। ਦਿਲੀ ਰਾਜ ਵਿਚ ਸੰਪਤੀਦਾਨ ਦਾ ਕੰਮ ਜ਼ੋਰ ਫੜ ਰਿਹਾ ਹੈ। ਰਾਜਸਥਾਨ ਨੇ ਤਾਂ ਜ਼ਮੀਨ

ਹੀ ਜਵਾਨ ਕਰਮ ਚਾਰੀਆਂ ਦਾ ਜਿਹੜਾ ਸੰਘ ਹੈ, ਉਹ ਆਪਣੇ ਢੰਗਾਂ ਦਾ ਅਨੋਖਾ ਸੰਘ ਹੈ ਅਤੇ ਪੂਰੇ ਜੋਰ ਨਾਲ ਇਨ੍ਹਾਂ ਪ੍ਰਾਂਤਾਂ ਵਿਚ ਇਨਕਲਾਬ ਦੀ ਅਲਖ ਜਗਾ ਰਿਹਾ ਹੈ। ਸ੍ਰੀ ਟਾਮਸ ਚੇਰੀਅਨ ਅਤੇ ਰਾਜਮਾ ਭੈਣ ਉਧਰ ਟਰਾਵਨ ਕੋਰ ਕੋਚੀਨ ਵਿਚ ਹਨ। ਗੁਜਰਾਤ ਦਾ ਨਾਂ ਤਾਂ ਰਵੀਸ਼ੰਕਰ ਮਹਾਰਾਜ ਜਿਹੇ ਉਜਾਗਰ ਕਰ ਰਹੇ ਹਨ, ਉਨ੍ਹਾਂ ਜਿਹਾ ਕਿਸੇ ਪ੍ਰਾਂਤ ਵਿਚ ਕੋਈ ਨਹੀ ਹੈ। ਪ੍ਰੇਮਮੂਰਤੀ ਮਹਾਰਾਜ ਇਸ ਬ੍ਰਿਧ ਅਵਸਥਾ ਵਿਚ ਹੀ ਲਗਾਤਾਰ ਪੈਦਲ ਯਾਤ੍ਰਾ ਕਰਕੇ ਕੰਮ ਕਰ ਰਹੇ ਹਨ। ਇਸ ਦਾ ਫਲ ਗੁਜਰਾਤ ਦੇ ਵਸਨੀਕਾਂ ਨੂੰ ਜ਼ਰੂਰ ਮਿਲੇਗਾ।

ਪੰਜਾਬ ਵਿਚ ਵੀ ਲਾਲਾ ਅਚਿੰਤ ਰਾਮ ਭੂਦਾਨ ਦਾ ਕੰਮ ਕਾਫੀ ਲਗਨ ਨਾਲ ਕਰ ਰਹੇ ਹਨ। ਭੈਣ ਸਤਿਆਬਾਲਾ ਵੀ ਉਨ੍ਹਾਂ ਵਿਚੋਂ ਹਨ। ਜਿਨ੍ਹਾਂ ਦਾ ਕੰਮ ਖਾਸ ਕਰ ਸਲਾਹੁਣ ਯੋਗ ਹੈ। ਉਹ ਵੀ ਪੈਦਲ ਯਾਤ੍ਰਾ ਕਰਕੇ ਵੀਚਾਰਾਂ ਦਾ ਬੀਅ ਬੀਜ ਰਹੇ ਹਨ। ਕੰਮ ਭਾਵੇਂ ਘਟ ਹੋਇਆ ਹੋਵੇ ਇਨਕਲਾਬ ਦੀ ਅਲਖ ਜਗਾਉਣ ਵਿਚ ਪੰਜਾਬ ਪਿਛੇ ਨਹੀਂ ਰਹਿ ਸਕਦਾ ਇਸ ਗੱਲ ਦਾ ਸਾਨੂੰ ਭਰੋਸਾ ਹੈ।

ਮਹਾਰਾਸ਼ਟ੍ਰ ਦੇ ਬਾਰੇ ਵਿਚ ਏਨਾ ਕਹਿਣਾ ਹੀ ਕਾਫੀ ਹੋਵੇਗਾ ਕਿ ਜਿਥੇ ਅੱਪਾ ਸਾਹਿਬ ਪਟਵਰਧਨ ਜਿਹੇ ਸੇਵਕ ਹਨ ਜਿਥੇ ਸੰਕਰ ਰਾਓ ਜੀ ਦੀ ਤਪੱਸਿਆ ਪੂਰਨ ਹੋਈ ਹੈ, ਜਿਥੇ ਸਾਨੇ ਗੁਰੂ ਜੀ ਦੀ ਭਾਵਨਾ ਵਾਤਾਵਰਨ ਵਿਚ ਭਰੀ ਹੋਈ ਹੈ, ਅਜਿਹੇ ਪ੍ਰਾਂਤ ਵਿਚ ਵੀਚਾਰਾਂ ਦੇ ਪਸਾਰ ਦੁਆਰਾ, ਜ਼ਮੀਨ ਦੇ ਇਨਕਲਾਬ ਦੀਆਂ ਜੜ੍ਹਾਂ ਨੀਵੀਆਂ ਧੱਸ ਰਹੀਆਂ ਹਨ। ਇਹ ਠੀਕ ਹੈ ਕਿ ਏਥੇ ਅਜੇ ਜ਼ਮੀਨ ਘਟ, ਪ੍ਰਾਪਤ ਹੋਈ ਹੈ ਪ੍ਰੰਤੂ ਮਹਾਰਾਸ਼ਟ੍ਰ ਦੇ ਹਿੰਮਤੀ ਸੇਵਕਾਂ ਨੇ ਪਿਛੇ ਨਾਂ ਰਹਿਣ ਦਾ ਪੱਕਾ ਇਰਾਦਾ ਕਰ ਲਿਆ ਹੈ। ਆਸਾਮ ਅਤੇ ਆਂਧਰਾ ਪ੍ਰਾਂਤ ਵਿਚ ਵੈਸੇ ਅਜੇ ਬਹੁਤ ਕੰਮ ਨਹੀਂ ਹੋਇਆ, ਪਰੰਤੂ ਨਿਸ਼ਚਾਵਾਨ ਕਰਮਚਾਰੀ ਆਪਣੀ ਆਪਣੀ ਤਾਕਤ ਅਨੁਸਾਰ ਕੰਮ ਕਰੀ ਜਾ ਰਹੇ ਹਨ। ਕਰਨਾਟਕ ਰਾਜ ਵਿਚ ਉਤਸ਼ਾਹੀ ਵਰਕਰ ਬੜੀ ਹਿੰਮਤ ਨਾਲ ਕੰਮ ਕਰ ਰਹੇ ਹਨ। ਪੈਦਲ ਯਾਤ੍ਰਾ

ਕਰ ਰਹੇ ਹਨ ਅਤੇ ਨਾਲ ਨਾਲ ਹੀ ਵੰਡ ਵੀ ਕਰ ਰਹੇ ਹਨ। ਮੈਸੂਰ, ਕਰਨਾਟਕ ਦਾ ਹੀ ਇਕ ਭਾਗ ਹੈ ਅਤੇ ਉਥੇ ਵੀ ਚੰਗਾ ਕੰਮ ਹੋ ਰਿਹਾ ਹੈ।

ਤਮਿਲਨਾਡ ਦੇ ਉਤਸ਼ਾਹੀ ਲੋਕ ਸੇਵਕ ਸ੍ਰੀ ਜਗਨ ਨਾਥਨ ਨੇ ਇੱਕਲਿਆਂ ਹੀ ਉਥੇ ਕੰਮ ਸ਼ੁਰੂ ਕੀਤੇ ਅਤੇ ਹੁਣ ਪ੍ਰਾਂਤ ਦੇ ਦੋ ਮਨੇ ਪਰਮੰਨੇ ਆਗੂਆਂ, ਸ੍ਰੀ ਰਾਜਾ ਜੀ ਦੀ ਅਸ਼ੀਰਵਾਦ ਤੇ ਪ੍ਰੇਰਨਾ ਨਾਲ ਅਤੇ ਸ੍ਰੀ-ਕਾਮਰਾਜ ਨਾਦਰ ਦੇ ਅਮਲੀ ਮਿਲਵਰਤਨ ਨਾਲ ਕੰਮ ਤੇਜ਼ੀ ਨਾਲ ਵਧਾਉਂਦੇ ਚਲੇ ਜਾ ਰਹੇ ਹਨ। ਜਿਸ ਨਿਸਚਾ ਅਤੇ ਲਗਨ ਨਾਲ ਇਸ ਪ੍ਰਾਂਤ ਵਿਚ ਕੰਮ ਹੋ ਰਿਹਾ ਹੈ, ਇਹ ਕਈ ਪ੍ਰਾਂਤਾਂ ਲਈ ਮਿਸਾਲ ਬਣ ਸਕਦਾ ਹੈ।

ਸੌਰਾਸ਼ਟ੍ਰ ਉਂਝ ਤਾਂ ਗੁਜਰਾਤ ਦਾ ਅੰਗ ਹੀ ਮੰਨਿਆ ਜਾਵੇਗਾ, ਪਰ ਰਾਜਨੀਤਕ ਦ੍ਰਿਸ਼ਟੀ ਨਾਲ ਇਹਨੂੰ ਵਖਰਾ ਪ੍ਰਾਂਤ ਮਨਿਆ ਗਿਆ ਹੈ। ਬਾਪੂ ਦੀ ਪਵਿਤ੍ਰ ਭੂਮੀ ਸੌਰਾਸ਼ਟ੍ਰ ਅਤੇ ਕੱਛ ਨੇ ਆਪਣਾ ਪਹਿਲਾ ਨਿਸ਼ਾਨਾ ਪੂਰਾ ਕਰ ਲਿਆ ਹੈ। ਅਜ ਤਕ ਵਖ ਵਖ ਪ੍ਰਾਂਤਾਂ ਵਿਚ ਪ੍ਰਾਪਤ ਹੋਈ ਜ਼ਮੀਨ ਦੇ ਅੰਕੜੇ ਪਿਛੇ ਦਿਤੇ ਗਏ ਹਨ।

ਇਹ ਕੁਦਰਤੀ ਹੈ ਕਿ ਜਿਥੇ ਜਿਥੇ ਵਿਨੋਬਾ ਨੇ ਪੈਦਲ ਯਾਤ੍ਰਾ ਕੀਤੀ ਹੈ ਉਥੇ ਜ਼ਮੀਨ ਵਧੇਰੇ ਮਿਲੀ, ਪਰ ਇਹਦਾ ਮਤਲਬ ਇਹ ਨਹੀਂ ਕਿ ਜਿਥੇ ਵਿਨੋਬਾ ਨਹੀਂ ਗਏ ਉਥੇ ਕੰਮ ਨਹੀਂ ਹੋਇਆ। ਉਤਕਲ, ਕੇਰਲ, ਗੁਜਰਾਤ ਆਦਿ ਪ੍ਰਾਂਤਾਂ ਦੇ ਕੰਮ ਤੋਂ ਇਹ ਸਾਫ ਜ਼ਾਹਰ ਹੁੰਦਾ ਹੈ ਕਿ ਉਥੇ ਜ਼ਮੀਨ ਭਾਵੇਂ ਘਟ ਮਿਲੀ ਹੋਵੇ ਪਰ ਵੀਚਾਰ ਦਾ ਅਸਰ ਡੂੰਘਾ ਧਸ ਗਿਆ ਹੈ।

----

: ੮ :

# ਸਭ ਨੂੰ ਬੁਲਾਵਾ

ਅੱਜ ਭਾਰਤ ਮਾਤਾ ਦਾ ਸਾਨੂੰ ਸਭ ਨੂੰ ਬੁਲਾਵਾ ਹੈ ਆਪਣੇ ੩੬ ਕਰੋੜ ਭੈਣ-ਭਰਾਵਾਂ ਦੀ ਸੇਵਾ ਕਰਨ ਦਾ। ਭੂਦਾਨ-ਯੱਗ ਇਕ ਏਹੋ ਜਿਹਾ ਅੰਦੋਲਨ ਹੈ, ਜਿਸ ਦੇ ਵਿਚ ਹਰ ਕੋਈ ਆਪਣਾ ਹਿੱਸਾ ਪਾ ਸਕਦਾ ਹੈ। ਇਹ ਇਕ ਅਜਿਹਾ ਇਨਕਲਾਬ ਹੈ ਜਿਸ ਦੇ ਵਿਚ ਅਮੀਰੀ ਗਰੀਬੀ ਨੂੰ ਖਤਮ ਕਰਨ ਲਈ ਅਮੀਰਾਂ ਦਾ ਮਿਲਵਰਤਨ ਅਤੇ ਗਰੀਬਾਂ ਦਾ ਪੁਰਸ਼ਾਰਥ ਚਾਹੀਦਾ ਹੈ। ਇਹ ਇਕ ਅਜਿਹਾ ਅੰਦੋਲਨ ਹੈ, ਜਿਸ ਦੇ ਵਿਚ ਕੁਦ ਪੈਣ ਦੀ ਪਰੇਰਨਾ ਕਿ ਹਰ ਇਕ ਸ਼ਰਧਾਵਾਨ ਅਤੇ ਵਿਚਾਰਕ ਨੂੰ ਹੋਣੀ ਚਾਹੀਦੀ ਹੈ। ਅੱਜ ਸਾਨੂੰ ਸਭ ਨੂੰ ਭੂਦਾਨ ਦਾ ਬੁਲਾਵਾ ਹੈ, ਇਹਦੇ ਵਿਚ ਲਗ ਜਾਣ ਦਾ।

### ਜ਼ਮੀਨਾਂ ਵਾਲਿਆਂ ਨੂੰ

ਦੇਸ਼ ਦੇ ਕਈ ਹਿੱਸਿਆਂ ਵਿਚ ਹੁਣ ਇਹ ਹਾਲਤ ਹੋ ਗਈ ਹੈ ਕਿ ਇਹ ਅੰਦੋਲਨ ਹੁਣ ਜ਼ਮੀਨ ਵਾਲਿਆਂ ਦਾ ਹੋ ਜਾਣਾ ਚਾਹੀਦਾ ਹੈ। ਭਾਵ ਇਹ ਕਿ ਜ਼ਮੀਨ ਵਾਲੇ ਆਪਣਾ ਹਿੱਸਾ ਤਾਂ ਦੇਣ ਹੀ ਪਰ ਦੂਜਿਆਂ ਤੋਂ ਦਵਾਉਣ ਵਿਚ ਵੀ ਮਦਦ ਕਰਨ। ਜ਼ਮੀਨਾਂ ਵਾਲਿਆਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਇਹ ਅੰਦੋਲਨ ਉਨ੍ਹਾਂ ਦੇ ਲਾਭ ਲਈ ਹੀ ਹੈ। ਵਕਤ ਦੀ ਮੰਗ ਨੂੰ ਤਾਂ ਸਾਡੇ ਵਿਚੋਂ ਬਹੁਤ ਸਮਝ ਗਏ ਹਨ ਪਰ ਫਿਰ ਵੀ ਅਕਸਰ ਸਾਡੇ ਕੋਲੋਂ ਜ਼ਮੀਨ ਦਿੱਤੀ ਨਹੀਂ ਜਾਂਦੀ। ਸਾਨੂੰ ਇਕ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਇਸ ਅੰਦੋਲਨ ਨਾਲ ਮਾਲਕੀ ਤਾਂ ਖ਼ਤਮ ਹੁੰਦੀ ਹੈ, ਪਰ ਇੱਜ਼ਤ ਨਾਲੋਂ ਵਧ ਕੇ ਕਿਹੜੀ ਚੀਜ਼ ਹੈ, ਜਿਸ ਦੀ ਕਿ ਅਸੀਂ ਦੁਨੀਆਂ ਵਿਚ ਕਦਰ ਕਰ ਸਕਦੇ ਹਾਂ ? ਕੀ ਸਾਡੇ ਕਰੋੜਾਂ ਭੁਖੇ ਭਰਾਵਾਂ ਦੀ ਆਵਾਜ਼ ਸਾਡੇ ਕੰਨਾਂ ਤਕ ਨਹੀਂ ਪਹੁੰਚੇਗੀ ? ਇਕ ਵੇਰਾਂ ਜ਼ਰਾ

ਵਿਚਾਰ ਕੇ ਵੇਖੋ ਤਾਂ ਸਹੀ ਕਿ ਤਿਆਗ ਵਿਚ ਕੀ ਮਜ਼ਾ ਹੈ। ਸ਼ਿਵੀ, ਦਧੀਚ, ਹਰੀਸ਼ ਚੰਦਰ, ਵਰਗਿਆਂ ਦਾ ਖ਼ੂਨ ਤੁਹਾਡੀਆਂ ਰਗਾਂ ਵਿਚ ਵਗ ਰਿਹਾ ਹੈ। ਉਹ ਤੁਹਾਨੂੰ ਇਸ ਅੰਦੋਲਨ ਵਿਚ ਕੁਦਿਆਂ ਬਿਨਾਂ ਚੈਨ ਨਹੀਂ ਲੈਣ ਦੇਵੇਗਾ। ਤੁਸੀਂ ਵੀ ਅਗੇ ਆਓ ਅਤੇ ਬਿਹਾਰ, ਉੱਤਰ ਪ੍ਰਦੇਸ਼ ਅਤੇ ਹੋਰ ਰਾਜਾਂ ਦੇ ਜ਼ਮੀਨਾਂ ਵਾਲਿਆਂ ਵਾਂਗ ਭੂਦਾਨ ਦੀ ਫੌਜ ਵਿਚ ਭਰਤੀ ਹੋ ਜਾਓ। ਵਿਨੋਬਾ ਤਾਂ ਕਈ ਵੇਰਾਂ ਕਹਿੰਦੇ ਹਨ ਕਿ ਮੈਂ ਦਿਆਲੂ ਸਜਣਾਂ ਦੀ ਫੌਜ ਖੜੀ ਕਰ ਰਿਹਾ ਹਾਂ। ਮੇਰੇ ਯੱਗ ਦੇ ਕਾਰਨ ਦੋ ਤਰ੍ਹਾਂ ਦੇ ਲੋਕ ਨਜ਼ਰ ਆ ਜਾਣਗੇ। ਇਕ ਦਿਆਲੂ ਅਤੇ ਦੂਜੇ ਕੰਜੂਸ। ਕੀ ਤੁਸੀਂ ਸਜਣਾਂ ਦੀ ਫੌਜ ਵਿਚ ਭਰਤੀ ਹੋਣਾ ਨਹੀਂ ਚਾਹੋਗੇ?

ਤੁਸੀਂ ਇਸ ਅੰਦੋਲਨ ਵਿਚ ਕਈ ਤਰ੍ਹਾਂ ਮਦਦ ਕਰ ਸਕਦੇ ਹੋ :–

(ੳ) ਆਪਣੀ ਜ਼ਮੀਨ ਦਾ ਯੋਗ ਹਿੱਸਾ ਦਾਨ ਦਿਓ।

(ਅ) ਆਪਣੇ ਦੋਸਤਾਂ, ਸਬੰਧੀਆਂ ਜਾਂ ਰਿਸ਼ਤੇਦਾਰਾਂ ਕੋਲੋਂ ਜ਼ਮੀਨ ਦਵਾਓ।

(ੲ) ਖੁਦ ਯਾਤਰਾ ਕਰੋ ਜਾਂ ਦੂਜੇ ਭੂਦਾਨ ਸੇਵਕਾਂ ਦੀ ਯਾਤਰਾ ਵਿਚ ਸ਼ਾਮਲ ਹੋਵੋ।

(ਸ) ਰੋਜ਼ ਇਕ ਆਦਮੀ ਨੂੰ ਏਨਾ ਸਮਝਾ ਦਿਓ ਕਿ ਤੁਸੀਂ ਆਪਣੀ ਜ਼ਮੀਨ ਭੂਦਾਨ ਯੱਗ ਵਿਚ ਕਿਉਂ ਦਿੱਤੀ।

(ਹ) ਜ਼ਮੀਨ ਦੀ ਵੰਡ ਦੇ ਸਮੇਂ ਤੁਹਾਡੀ ਜ਼ਮੀਨ ਜਿਸ ਨੂੰ ਮਿਲੇ ਉਸ ਨੂੰ ਸਾਧਨ ਦਾਨ ਦਿਓ ਦਵਾਓ।

(ਕ) ਜਿਸ ਨੂੰ ਜ਼ਮੀਨ ਦਿਤੀ ਗਈ ਹੈ ਉਸ ਨੂੰ ਵਾਹੀ ਜੋਤੀ ਬਾਰੇ ਯੋਗ ਸਲਾਹ ਦਿੰਦੇ ਰਹੋ। ਉਸ ਦੀ ਫਸਲ ਖਰਾਬ ਨਾ ਹੋਵੇ, ਇਹ ਤੁਹਾਡਾ ਜ਼ਿਮਾ ਹੋਣਾ ਚਾਹੀਦਾ ਹੈ।

ਜ਼ਮੀਨ ਵਾਲਿਆਂ ਨੂੰ ਚੰਗਾ ਜੀਵਨ ਦੇਣ ਦੇ ਇਲਜ਼ਾਮ ਦਾ ਜਵਾਬ ਦਿੰਦਿਆਂ ਹੋਇਆਂ ਵਿਨੋਬਾ ਨੇ ਇਕ ਵੇਰਾਂ ਕਿਹਾ ਸੀ ਕਿ ਮੈਂ ਜ਼ਮੀਨ ਵਾਲਿਆਂ ਨੂੰ ਚੰਗਾ ਜੀਵਨ ਦੇ ਰਿਹਾ ਹਾ, ਨਾ ਕਿ ਉਨ੍ਹਾਂ ਦੀ ਜ਼ਮੀਨ

ਦੀ ਮਲਕੀਅਤ ਦੇ ਅਸਲ ਵਿਚ ਬਾਕਾਇਦਾ ਪ੍ਰਬੰਧ ਅਨੁਸਾਰ ਇਨਕਲਾਬ ਦਾ ਇਹ ਲਛਣ ਹੁੰਦਾ ਹੈ ਕਿ ਰੋਗ ਦਾ ਤਾਂ ਬੀ ਨਾਸ ਹੋ ਜਾਏ ਪਰ ਰੋਗੀ ਬਚ ਜਾਵੇ। ਵਿਨੋਬਾ ਨੇ ਜ਼ਮੀਨ ਵਾਲਿਆਂ ਨੂੰ ਵਾਰ ਵਾਰ ਕਿਹਾ ਹੈ ਕਿ ਜੇ ਉਨ੍ਹਾਂ ਨੇ ਇੱਜ਼ਤ ਵਾਲਾ ਜੀਵਨ ਬਤੀਤ ਕਰਨਾ ਹੈ, ਤਾਂ ਉਹ ਇਸ ਅੰਦੋਲਨ ਨੂੰ ਅਪਨਾ ਲੈਣ। ਕਤਲ ਦੁਆਰਾ ਇਨਕਲਾਬ ਅਤੇ ਕਾਨੂੰਨ ਦੁਆਰਾ ਇਨਕਲਾਬ, ਦੋਵਾਂ ਵਿਚ ਹੀ ਜ਼ਮੀਨ ਵਾਲਿਆਂ ਦੀਆਂ ਜ਼ਮੀਨਾਂ ਖੋਹੀਆਂ ਜਾਣ ਜਾਂ ਨਾਂ, ਜ਼ਮੀਨ ਵਾਲਿਆਂ ਦੀ ਬੇਇਜ਼ਤੀ ਤਾਂ ਹੋ ਹੀ ਜਾਂਦੀ ਹੈ ਅਤੇ ਫਿਰ ਜਾਂ ਤਾਂ ਉਹ ਬਦਲੇ ਦੀ ਸੋਚਦੇ ਹਨ ਅਤੇ ਜਾਂ ਖਤਮ ਹੋ ਜਾਂਦੇ ਹਨ। ਆਖਰ ਲੋਕ ਰਾਜ ਵਿਚ ਜ਼ਮੀਨ ਵਾਲਿਆਂ ਦੀ ਗਲ ਕਦੋਂ ਕੁ ਤਕ ਚਲ ਸਕਦੀ ਹੈ। ਭੂਮੀਦਾਨ ਉਨ੍ਹਾਂ ਕੋਲੋਂ ਜ਼ਮੀਨਾਂ ਲੈ ਕੇ ਵੀ ਉਨ੍ਹਾਂ ਦੀ ਇੱਜ਼ਤ ਬਣਾਏ ਰਖਣਾ ਚਾਹੁੰਦਾ ਹੈ। ਇਹ ਉਨ੍ਹਾ ਦੇ ਦਿਲ ਅਤੇ ਦਿਮਾਗ ਵਿਚ ਤਬਦੀਲੀ ਲਿਆ ਕੇ ਜ਼ਮੀਨਾਂ ਲੈਂਦਾ ਹੈ, ਜਿਸ ਦੇ ਨਾਲ ਉਨ੍ਹਾਂ ਦੀ ਨਿਜੀ ਮਾਲਕੀ ਤਾਂ ਖਤਮ ਹੁੰਦੀ ਹੈ ਪਰ ਇੱਜ਼ਤ ਕਾਇਮ ਰਹਿੰਦੀ ਹੈ। ਬਾਕਾਇਦਾ ਪ੍ਰਬੰਧ ਅਧੀਨ ਇਨਕਲਾਬ ਦਾ ਜਿਹੜਾ ਇਹ ਫਲ ਹੈ ਇਹ ਕਿਸੇ ਹੋਰ ਤਰੀਕੇ ਨਾਲ ਸੰਭਵ ਨਹੀਂ। ਇਸ ਲਈ ਜ਼ਮੀਨਾਂ ਵਾਲੇ ਲੋਕ ਹੁਣ ਇਸ ਅੰਦੋਲਨ ਦੀ ਸਹਾਇਤਾ ਸ਼ੁਰੂ ਕਰ ਦੇਣ ਤਾਂ ਇਸ ਦੇ ਵਿਚ ਉਨ੍ਹਾਂ ਦਾ ਅਤੇ ਦੇਸ਼ ਦਾ ਦੋਵਾਂ ਦਾ ਭਲਾ ਹੋਵੇਗਾ। ਆਉਣ ਵਾਲਾ ਜ਼ਮਾਨਾਂ ਨਿਜੀ ਮਾਲਕੀ ਦੇ ਵਿਰੁਧ ਰਹੇਗਾ। ਇਨਕਲਾਬ ਦਾ ਪਰਛਾਵਾਂ ਦੁਨੀਆਂ ਤੇ ਛੇਤੀ ਨਾਲ ਫੈਲ ਰਿਹਾ ਹੈ। ਇਸ ਹਾਲਤ ਵਿਚ ਨਿਜੀ ਮਾਲਕੀ ਨੂੰ ਛਡਣ ਦਾ ਕਿਹੜਾ ਮਾਰਗ ਚੰਗਾ ਹੈ, ਇਹ ਵੇਖਣਾ ਜ਼ਰੂਰੀ ਹੈ ਅਤੇ ਭੂਦਾਨ ਯੱਗ ਜ਼ਮੀਨ ਮਾਲਕਾਂ ਨੂੰ ਇਸ ਗਲ ਦਾ ਗਿਆਨ ਕਰਵਾਉਂਦਾ ਹੈ ਕਿ ਉਹ ਇਸ ਨੂੰ ਪਰਖਣ ਅਤੇ ਇਸ ਦੇ ਵਿਚ ਕੁਦ ਪੈਣ। ਆਪਣੀ ਸ਼ਕਤੀ, ਅਕਲ ਅਤੇ ਆਪਣੀ ਜ਼ਮੀਨ ਉਹ ਇਸ ਦੇ ਅਰਪਨ ਕਰ ਦੇਣ ਅਤੇ ਫਿਰ ਆਗੂ ਵੀ ਬਨਣ। ਵਿਅਕਤੀ ਨੂੰ ਹੋਲਾ ਜਾਂ ਜ਼ਲੀਲ ਬਣਾ ਕੇ ਨਹੀਂ, ਉਸ ਨੂੰ ਇੱਜ਼ਤਦਾਰ ਬਣਾ ਕੇ, ਉਸ ਦੀ

ਅਗਵਾਈ ਕਰ ਕੇ, ਜਿਹੜਾ ਇਨਕਲਾਬ ਉਸ ਦੇ ਕੋਲੋਂ ਪ੍ਰੇਮ ਨਾਲ ਜ਼ਮੀਨ ਲੈਣਾ ਚਹੁੰਦਾ ਹੈ, ਉਹ ਕਾਨੂੰਨ ਦੇ ਟਾਕਰੇ ਵਿਚ ਹਰ ਤਰ੍ਹਾਂ ਨਾਲ ਵਧੀਆ ਇਨਕਲਾਬ ਹੈ। ਇਸ ਲਈ ਮੌਕੇ ਦੀ ਮੰਗ ਨੂੰ ਪਛਾਣ ਕੇ ਛੋਟੇ ਵਡੇ ਸਭ ਜ਼ਮੀਨ ਵਾਲੇ, ਇਸ ਨਿਜੀ ਮਾਲਕੀ ਨੂੰ ਮਰਜ਼ੀ ਨਾਲ ਛਡਵਾਉਣ ਵਾਲੇ ਇਨਕਲਾਬ ਦੀ ਸ਼ਰਨ ਆਉਣ, ਇਹ ਉਨ੍ਹਾਂ ਸਭ ਨੂੰ ਵਿਨੋਬਾ ਦੀ ਹਾਰਦਿਕ ਅਪੀਲ ਹੈ।

## ਸ਼ਰੀਰਕ ਮਿਹਨਤ ਕਰਨ ਵਾਲਿਆਂ ਨੂੰ

ਇਸ ਇਨਕਲਾਬ ਵਿਚ ਤੁਸਾਂ ਵੀ ਬਹੁਤ ਹਿੱਸਾ ਲੈਣਾ ਹੈ। ਤੁਸਾਂ ਵਿਹਲੇ ਚੁਪ ਚਾਪ ਨਹੀਂ ਬਹਿ ਰਹਿਣਾ ਹੈ। ਵਿਨੋਬਾ ਜ਼ਮੀਨ ਮੰਗਦੇ ਹਨ, ਤਾਂ ਜ਼ਮੀਨ ਵਾਲਿਆਂ ਨੂੰ ਕਹਿੰਦੇ ਹਨ ਕਿ ਮੈਂ ਜ਼ਮੀਨ ਵਾਲਿਆਂ ਦੇ ਹੱਕ ਦੀ ਗਲ ਕਰ ਰਿਹਾ ਹਾਂ। ਸਾਨੂੰ ਆਪਣੇ ਸੁਚੇ ਆਚਰਨ ਨਾਲ ਆਪਣਾ ਇਹ ਹੱਕ ਵਿਅਕਤ ਕਰਨਾ ਹੋਵੇਗਾ ਅਤੇ ਇਸ ਦੇ ਲਾਇਕ ਬਣਨਾ ਹੋਵੇਗਾ। ਸ਼ਰੀਰਕ ਮਿਹਨਤ ਕਰਨ ਵਾਲਿਆਂ ਲਈ ਮਿਨਨਲਿਖਤ ਕੰਮ ਹਨ :-

(ੳ) ਆਪਣੀਆਂ ਬਾਹਵਾਂ ਦੇ ਬਲ ਨਾਲ ਦੂਜਿਆਂ ਦੀ ਮਦਦ ਕਰੋ ਅਤੇ ਸ਼ਰਮ ਦਾਨ ਕਰੋ। ਭੂਮੀ ਹੀਣਾਂ ਨੂੰ ਜਿਹੜੀ ਜ਼ਮੀਨ ਦਿੱਤੀ ਜਾਵੇ, ਉਸ ਨੂੰ ਨਵ ਤੋੜ ਕਰਨ ਜਾਂ ਵਾਹੀ ਲਈ ਤਿਆਰ ਕਰਨ ਵਿਚ ਮਦਦ ਕਰੋ।

(ਅ) ਆਪਣਾ ਜੀਵਨ ਸ਼ੁਧ ਕਰਨ ਲਈ ਤਿਆਗ ਦੀ ਪਰਤਿੱਗਿਆ ਕਰੋ।

(ੲ) ਭੂਮੀਦਾਨ ਸਬੰਧੀ ਸਾਹਿਤ ਪੜ੍ਹੋ ਅਤੇ ਆਪਣੇ ਅਨਪੜ੍ਹ ਸਾਥੀਆਂ ਨੂੰ ਬਾਕਾਇਦਗੀ ਨਾਲ ਪੜ੍ਹ ਕੇ ਸੁਣਾਓ।

(ਸ ਪਿੰਡ ਪਿੰਡ ਵਿਚ ਭੂਮੀਹੀਨਾਂ ਦੇ ਘਰ ਇਹ ਖਬਰ ਪੁਚਾ ਦਿਓ ਕਿ ਹੁਣ ਜ਼ਮੀਨ ਉਸੇ ਦੀ ਹੋ ਕੇ ਰਹੇਗੀ ਜਿਹੜਾ ਕਿ ਉਸ ਨੂੰ ਵਾਹੇਗਾ।

(ਹ) ਆਪਣੇ ਪਿੰਡ ਦੇ ਜ਼ਮੀਨ ਮਾਲਕਾਂ ਦੇ ਕੋਲ ਜਾ ਕੇ ਨਿਮਰਤਾ

ਨਾਲ ਪੁਛੋ ਕਿ ਤੁਸੀਂ ਭੂਦਾਨ ਯੱਗ ਵਿਚ ਕਿਨੀ ਜ਼ਮੀਨ ਦਿੱਤੀ ਹੈ। ਉਨ੍ਹਾਂ ਨੂੰ ਇਹ ਵੀ ਆਖੋ ਕਿ ਸਾਨੂੰ ਵਿਸ਼ਵਾਸ਼ ਹੈ ਕਿ ਭਗਵਾਨ ਤੁਹਾਨੂੰ ਜ਼ਮੀਨ ਦੇਣ ਦੀ ਪਰੇਰਨਾ ਦੇਵੇਗਾ।

(ਕ) ਭੂਦਾਨ ਦੇ ਗੀਤ ਸਿਖ ਲਵੋ। ਮੌਕਾ ਮਿਲਣ ਤੇ ਉਨ੍ਹਾਂ ਨੂੰ ਗੰਵੋ। ਤੁਸੀਂ ਆਪਣੇ ਨਾਚ ਆਦਿ ਕੰਮਾਂ ਵਿਚ ਭੂਦਾਨ ਗੀਤ ਸ਼ਾਮਲ ਕਰ ਸਕਦੇ ਹੋ।

(ਖ) ਭੂਦਾਨ ਦੇ ਜਨਮ ਦਿਨ (੧੮ ਅਪਰੈਲ) ਭੂਮੀ ਜਯੰਤੀ (੧੧ ਸਤੰਬਰ) ਆਦਿ ਨਵੇਂ ਉਤਸ਼ਵ ਮਨਾਓ।

(ਗ) ਪਿੰਡ ਦੇ ਜ਼ਮੀਨ ਵਾਲਿਆਂ ਦੀ ਨਿੰਦਾ ਨਾ ਕਰਨ ਦਾ ਪੱਕਾ ਇਰਾਦਾ ਕਰੋ। ਮਜ਼ਦੂਰੀ ਦੇ ਕੰਮ ਵਿਚ ਜ਼ਰਾ ਵੀ ਆਲਸ ਨਾ ਕਰੋ।

(ਘ) ਜੇ ਤੁਹਾਡੇ ਵਿਚੋਂ ਕਿਸੇ ਨੂੰ ਬੇਦਖਲ ਕੀਤਾ ਜਾਂਦਾ ਹੈ ਤਾਂ ਉਹ ਆਪਣੀ ਜ਼ਮੀਨ ਤੇ ਡਟਿਆ ਰਹੇ।

(ਙ) ਜਿਥੇ ਜ਼ਮੀਨ ਦੀ ਵੰਡ ਹੋਵੇ, ਉਥੇ ਆਪਣੇ ਵਿਚੋਂ ਸਿਆਣੇ ਤੋਂ ਸਿਆਣੇ ਭੂਮੀਹੀਨ ਨੂੰ ਖੁਦ ਇਕ ਮਤ ਹੋ ਕੇ ਚੁਣੋ। 'ਪਹਿਲਾਂ ਉਸ ਨੂੰ, ਬਾਅਦ ਵਿਚ ਸਾਨੂੰ' ਦਾ ਅਸੂਲ ਨਾ ਭੁਲੋ।

## ਵਿਦਿਆਰਥੀਆਂ ਨੂੰ

ਦੁਨੀਆਂ ਭਰ ਵਿਚ ਸ਼ਾਇਦ ਹੀ ਕੋਈ ਦੇਸ਼ ਇਹੋ ਜਿਹਾ ਹੋਵੇਗਾ, ਜਿਥੇ ਸ਼ਾਂਤੀ ਦੇ ਅੰਦੋਲਨਾਂ ਵਿਚ ਯੁਵਕਾਂ ਨੇ ਬਹੁਤ ਭਾਰੀ ਹਿੱਸਾ ਨਾ ਲਿਆ ਹੋਵੇ। ਸਾਡੇ ਦੇਸ਼ ਵਿਚ ਵੀ ਲੜਾਈ ਦੀ ਜਦੋ-ਜਹਿਦ ਵਿਚ ਵਿਦਿਆਰਥੀਆਂ ਨੇ ਕਾਫੀ ਉਤਸ਼ਾਹ ਨਾਲ ਕੰਮ ਲਿਆ। ਜਵਾਨਾ ਨੇ ਹਸ ਹਸ ਕੇ ਗੋਲੀਆਂ ਖਾਧੀਆਂ, ਲਾਠੀਆਂ ਖਾਧੀਆਂ, ਸਜ਼ਾਵਾਂ ਭੁਗਤੀਆਂ ਹਨ। ਪਰ ਇਨਕਲਾਬ ਦੇ ਹੁਣ ਤਕ ਦੇ ਸਾਰੇ ਅੰਦੋਲਨਾਂ ਅਤੇ ਇਸ ਅੰਦੋਲਨ ਵਿਚ ਇਕ ਫਰਕ ਹੈ। ਹੁਣ ਤਕ ਦੇ ਸਾਰੇ ਅੰਦੋਲਨ ਮਰਨ ਲਈ ਜਾਂ ਮਾਰਨ ਲਈ ਸਨ ਪਰ ਇਹ ਅੰਦੋਲਨ ਜੀਉਣ ਲਈ ਜ਼ਿੰਦਾ ਕਰਨ ਲਈ ਹੈ। ਇਸ ਲਈ ਜਿਹੜੇ ਵਿਦਿਆਰਥੀ ਇਸ ਦੇ ਵਿਚ ਹਿੱਸਾ ਲੈਣਾ

ਚਾਹੁਣਗੇ, ਉਨ੍ਹਾਂ ਨੂੰ ਕੇਵਲ ਲੜਾਈ ਅਤੇ ਹੋਰ ਇਹੋ ਜਿਹੇ ਕੰਮ ਨਹੀਂ ਮਿਲਣਗੇ, ਉਨ੍ਹਾਂ ਨੂੰ ਡੂੰਘਾਈ ਵਿਚ ਜਾਣਾ ਹੋਵੇਗਾ। ਅੱਜ ਤਕ ਹਜ਼ਾਰਾਂ ਵਿਦਿਆਰਥੀਆਂ ਨੇ ਇਸ ਅੰਦੋਲਨ ਵਿਚ ਜਿਹੜਾ ਹਿੱਸਾ ਲਿਆ ਹੈ, ਉਹ ਕਦੀ ਭੂਦਾਨ-ਸੇਵਕਾਂ ਲਈ ਪਰੇਰਨਾਂ ਦੀ ਕਹਾਣੀ ਅਤੇ ਸੋਮਾਂ ਬਣ ਸਕਦਾ ਹੈ। ਬਿਹਾਰ ਦਾ ਉਹ ਦਸਾਂ ਸਾਲਾਂ ਦਾ ਮੁੰਡਾ ਤੁਰ ਪਿਆ ਜ਼ਮੀਨ ਮੰਗਣ। ਪਹਿਲੇ ਉਸ ਨੇ ਆਪਣੇ ਪਿਤਾ ਜੀ ਦੇ ਕੋਲ ਜਾ ਕੇ ਜ਼ਿੱਦ ਕੀਤੀ ਕਿ ਤੁਸੀਂ ਛੇਵਾਂ ਹਿੱਸਾ ਦਿਓ ਫ਼ਿਰ ਦੂਜਿਆਂ ਕੋਲੋਂ ਮੰਗਾਂਗਾ। ਇਹੋ ਜਿਹੇ ਪੁਤਰ ਦੇ ਪਿਤਾ ਭਲਾ ਇਸ ਮੰਗ ਨੂੰ ਕਿਵੇਂ ਠੁਕਰਾ ਸਕਦੇ ਸਨ? ਉਹ ਬੱਚਾ ਥੜ੍ਹੇ ਹੀ ਦਿਨਾਂ ਵਿਚ ਸੈਂਕੜੇ ਏਕੜ ਜ਼ਮੀਨ ਦੇ ਦਾਨ ਪੱਤਰ ਲੈ ਆਇਆ ਸੀ। ਛੋਟੀ ਜਿਹੀ ਸੰਘਮਿਤਰਾ ਨੇ ਨਾ ਕੇਵਲ ਆਪਣੇ ਸਗੋਂ ਆਪਣੀ ਮਾਂ ਅਤੇ ਨਾਨੀ ਦੇ ਸੋਨੇ ਦੇ ਗਹਿਣ ਵੀ ਇਸ ਯੱਗ ਵਿਚ ਦਿਵਾ ਦਿਤੇ ਅਤੇ ਅਗੇ ਲਈ ਖੁਦ ਸੋਨੇ ਦੇ ਗਹਿਣੇ ਨਾ ਪਾਉਣ ਦਾ ਸੰਕਲਪ ਕੀਤਾ। ਉਸ ਨੂੰ ਲਿਖਣਾ ਪੜ੍ਹਨਾ ਨਹੀਂ ਸੀ ਆਉਂਦਾ ਪਰ ਭੂਦਾਨ ਸਾਹਿਤ ਵੇਚਦਿਆਂ ਵੇਚਦਿਆਂ ਉਸ ਨੇ ਹਿਸਾਬ ਕਰਨਾ ਸਿਖ ਲਿਆ। ਗੁਜਰਾਤ ਦਾ ਉਹ ਜਵਾਨ ਹਰ ਹਫਤੇ ਇਕ ਜ਼ਮੀਨ ਵਾਲੇ ਕੋਲ ਆਦਰ ਨਾਲ ਜਾਂਦਾ। ਪਹਿਲੇ ਹਫਤੇ ਉਸ ਨੇ ਇਕ ਗਲ ਸੁਣੀ। ਦੂਜੇ ਹਫਤੇ ਉਹ ਆਪਣੀ ਅਖਬਾਰ ਪੜ੍ਹਨ ਲਈ ਛਡ ਗਿਆ। ਤੀਜੇ ਹਫਤੇ ਉਸ ਨੇ ਇਕ ਆਨੇ ਦੀ ਪੁਸਤਕ ਵੇਚੀ। ਹੁੰਦਿਆਂ ਹੁੰਦਿਆਂ ਉਸ ਜ਼ਮੀਨ ਵਾਲ ਨੇ ੨੫ ਬਿਘੇ ਜ਼ਮੀਨ ਦਿੱਤੀ। ਇਸ ਅੰਦੋਲਨ ਦਾ ਬਹੁਤ ਸਾਰੇ ਵਿਦਿਆਰਥੀਆਂ ਦੇ ਜੀਵਨ ਤੇ ਵੀ ਅਸਰ ਪਿਆ। ਜਦੋਂ ਛੋਟੇ ਛੋਟੇ ਬਾਂਦਰਾਂ ਵਿਚ ਸਮੁੰਦਰ ਲੰਘਣ ਦੀ ਤਾਕਤ ਆਈ ਸੀ ਤਾਂ ਇਨਕਲਾਬ ਆਇਆ, ਜਦੋਂ ਛੋਟੇ ਛੋਟੇ ਗਾਵਲਿਆਂ ਨੇ ਪਹਾੜ ਚੁਕਿਆ, ਤਾਂ ਇਨਕਲਾਬ ਆਇਆ ਸੀ, ਜਦੋਂ ਬਾਦਰ ਸੈਨਾ ਲੂਣ ਪਕਾਇਆ ਸੀ ਤਾਂ ਇਨਕਲਾਬ ਆਇਆ ਸੀ, ਜਦੋਂ ਬਾਲਕ ਏਹੋ ਜਿਹੇ ਕੰਮ ਕਰਨ ਲਗਣ ਜਿਹੜੇ ਕਿ ਆਮ ਤੌਰ ਤੇ ਵਡੇ ਵੀ ਨਹੀਂ ਕਰ ਸਕਦੇ, ਇਨਕਲਾਬ ਆਉਂਦਾ ਹੈ। ਅੱਜ ਛੋਟੇ ਛੋਟੇ

ਵਿਦਿਆਰਥੀ ਵੀ ਦੂਜਿਆਂ ਦੇ ਵਿਚਾਰ ਬਦਲਣ ਦਾ ਕੰਮ ਕਰਦੇ ਹਨ, ਇਸ ਲਈ ਅੱਜ ਇਨਕਲਾਬ ਆ ਕੇ ਰਹੇਗਾ।

ਵਿਦਿਆਰਥੀਆਂ ਲਈ ਕੰਮ ਇਸ ਪ੍ਰਕਾਰ ਹਨ :–

(ੳ) ਖੁਦ ਭੂਮੀਦਾਨ ਸਾਹਿਤ ਦਾ ਅਧਿਆਨ ਕਰਨਾ।

ਅ) ਭੂਦਾਨ-ਸਾਹਿਤ ਵੇਚਣਾ ਅਤੇ ਭੂਦਾਨ ਦੇ ਸ਼ਰਧਾਲੂਆਂ ਨੂੰ ਗਾਹਕ ਬਨਾਉਣਾ।

(ੲ) ਆਪਣੇ ਜੀਵਨ ਵਿਚ ਮਿਹਨਤ ਦੀ ਕਦਰ ਦੀ ਭਾਵਨਾ ਲਿਆਉਣ ਦਾ ਧਿਆਨ ਰਖਣ। ਕਪੜੇ ਧੋਣਾ, ਭਾਂਡੇ ਸਾਫ ਕਰਨਾ, ਆਦਿ ਬਹੁਤ ਸਾਰੇ ਕੰਮ ਆਪਣੇ ਹੱਥਾਂ ਨਾਲ ਕਰ ਸਕਣ ਦੀ ਹਿੰਮਤ ਰਖਣ।

(ਸ) ਵਡੇ ਵਿਦਿਆਰਥੀ ੧੯੫੭ ਤਕ ਕਾਲਜ ਛਡ ਕੇ ਇਸ ਕੰਮ ਵਿਚ ਹੀ ਪੂਰਨ ਤੌਰ ਤੇ ਲਗ ਜਾਣ।

(ਹ) ਦੂਜੇ ਲੋਕ ਛੁਟੀਆਂ ਵਿਚ ਭੂਦਾਨ-ਯਾਤਰਾ ਵਿਚ ਸ਼ਾਮਲ ਹੋਣ ਜਿਥੇ ਕਿ ਭੂਮੀ ਦਾਨ ਬਾਰੇ ਗੀਤ ਗਾਉਣ, ਭੂਮੀਹੀਨਾਂ ਦੀ ਸੂਚੀ ਬਨਾਉਣ ਆਦ ਦਾ ਕੰਮ ਕਰ ਸਕਦੇ ਹਨ।

(ਕ) ਭੂਮੀਦਾਨ–ਕਲਾ–ਜਥੇਬੰਦੀਆਂ ਬਣਾ ਕੇ ਪਿੰਡਾਂ ਵਿਚ ਪਰਚਾਰ ਕਰਨ।

(ਖ) ਸਰੋਵੋਦਯ-ਵਿਚਾਰ ਮੰਡਲਾਂ ਦੀ ਸਥਾਪਨਾ ਕਰਕੇ ਸਰਵੋਦਯ ਵਿਚਾਰ ਦਾ ਅਧਿਆਨ ਕਰਨ।

(ਗ) ਭੂਦਾਨ ਨਾਲ ਸਬੰਧ ਰਖਣ ਵਾਲੇ ਦੂਜੇ ਕੰਮਾਂ ਵਿਚ ਉਤਸ਼ਾਹ ਲੈਣ ਜਿਸ ਤਰ੍ਹਾਂ ਕਿ ਸਵੱਛ ਭਾਰਤ ਅੰਦੋਲਨ ਆਦਿ।

## ਭੈਣਾਂ ਨੂੰ

ਸਾਡੇ ਸੰਵਿਧਾਨ ਵਿਚ ਸਾਡੀਆਂ ਭੈਣਾਂ ਨੂੰ ਵੀ ਬਰਾਬਰ ਦੇ ਨਾਗ੍ਰਿਕ ਦੇ ਹੱਕ ਦਿਤੇ ਗਏ ਹਨ। ਹੁਣ ਉਹ ਕੇਵਲ ਪੁਰਖਾਂ ਦੀਆਂ ਅਰਧੰਗਨੀਆਂ ਜਾਂ ਬਹਾਦਰ ਪੁਤਰਾਂ ਦੀਆਂ ਮਾਤਾਵਾਂ ਹੀ ਨਹੀਂ ਰਹੀਆਂ। ਜੇ ਇਹ ਖੁਦ ਚਾਹੁਣ ਤਾਂ ਦੇਸ਼ ਦੀ ਉਸਾਰੀ ਵਿਚ ਓਨਾ ਹੀ ਹਿੱਸਾ ਲੈ ਸਕਦੀਆਂ ਹਨ

ਜਿਨ੍ਹਾਂ ਕਿ ਪੁਰਖ ਲੈਂਦੇ ਹਨ। ਬਾਪੂ ਨੇ ਭਾਰਤੀ ਨਾਰੀ ਨੂੰ ਜਾਗ੍ਰਿਤ ਕਰ ਦਿੱਤਾ ਹੈ। ਵਿਨੋਬਾ ਨੇ ਹੁਣ ਉਸ ਦੇ ਲਈ ਕੰਮ ਕਰਨ ਦਾ ਖੇਤਰ ਖੋਲ੍ਹ ਦਿੱਤਾ ਹੈ। ਜਿਹੜੀਆਂ ਭੈਣਾਂ ਅੱਜ ਤਕ ਇਸ ਦੁਨੀਆਂ ਵਿਚ ਸ਼ਾਮਲ ਹੋਈਆਂ ਹਨ, ਜਦੋਂ ਅਸੀਂ ਉਨ੍ਹਾਂ ਦੇ ਕੰਮ ਨੂੰ ਵੇਖਦੇ ਹਾਂ ਤਾਂ ਦੰਗ ਰਹਿ ਜਾਂਦੇ ਹਾਂ। ਦਿਲ ਨੂੰ ਬਦਲਨ ਵਾਲੇ ਪਰਸੰਗਾਂ ਦੀ ਮਾਨੋ ਉਨ੍ਹਾਂ ਨੇ ਗੰਗਾ ਵਗਾ ਦਿੱਤੀ ਹੈ। ਸਮਾਜਕ ਜੀਵਨ ਵਿਚ ਇਸਤ੍ਰੀ ਦਾ ਦਰਜਾ ਬੜਾ ਮਹੱਤਵ ਪੂਰਨ ਹੈ। ਇਸ ਲਈ ਸਾਡਾ ਵਿਸ਼ਵਾਸ਼ ਹੈ ਕਿ ਇਹ ਇਨਕਲਾਬ ਤਦ ਹੀ ਸਫਲ ਹੋਵੇਗਾ ਜਦੋਂ ਕਿ ਭੈਣਾਂ ਬਹੁਤ ਭਾਰੀ ਗਿਣਤੀ ਵਿਚ ਇਸ ਦੇ ਵਿਚ ਜੁਟ ਜਾਣਗੀਆਂ।

ਭੈਣਾਂ ਲਈ ਨਿਮਨ ਲਿਖਤ ਕੰਮ ਹਨ :-

(ੳ) ਆਪਣੀ ਜ਼ਮੀਨ ਦੇਣ ਜਾਂ ਆਪਣੇ ਟੱਬਰ ਵਾਲਿਆਂ ਤੋਂ ਜਾਂ ਸਬੰਧੀਆਂ ਤੋਂ ਦਿਵਾਉਣ।

(ਅ) ਭੂਦਾਨ ਯਾਤਰਾ ਕਰਨ, ਘਰ ਘਰ ਜਾ ਕੇ ਇਸਤਰੀਆਂ ਨੂੰ ਭੂਮੀਦਾਨ ਬਾਰੇ ਵਿਚਾਰ ਸਮਝਾਉਣ ਦੀ ਕੋਸ਼ਿਸ਼ ਕਰਨ।

(ੲ) ਆਪਣੇ ਘਰ ਵਿਚ ਪੁਰਸ਼ਾਂ ਨੂੰ ਕਹਿ ਦਿਓ ਕਿ ਸਾਡੇ ਲਈ ਜ਼ਿਆਦਾ ਜਮ੍ਹਾਂ ਨਾ ਕਰੋ, ਅਸਾਂ ਨੇ ਘਟ ਖਰਚ ਵਾਲਾ ਅਤੇ ਮਿਹਨਤ ਦਾ ਜੀਵਨ ਬਤੀਤ ਕਰਨਾ ਹੈ।

(ਸ) ਭੂਮੀਹੀਨ-ਪਰਵਾਰਾਂ ਵਿਚ ਜਾ ਕੇ ਉਨ੍ਹਾਂ ਦੀਆਂ ਇਸਤਰੀਆਂ ਨੂੰ ਮਿਲੋ ਅਤੇ ਉਨ੍ਹਾਂ ਨਾਲ ਪਰੇਮ ਵਧਾਓ।

(ਹ) ਭੂਦਾਨ ਸਾਹਿਤ ਦਾ ਪਰਚਾਰ ਕਰੋ। ਇਹ ਵੇਖਿਆ ਗਿਆ ਹੈ ਕਿ ਇਸ ਦੇ ਵਿਚ ਅਕਸਰ ਪੁਰਸ਼ਾਂ ਨਾਲੋਂ ਇਸਤਰੀਆਂ ਵਧੇਰੇ ਸਫਲ ਹੁੰਦੀਆਂ ਹਨ।

## ਪਾਰਟੀਆਂ ਅਤੇ ਸੰਸਥਾਵਾਂ ਨੂੰ

ਭਾਰਤ ਦੇ ਰਾਜਨੀਤਕ ਧੜਿਆਂ ਦੇ ਜਿਹੜੇ ਪਰਮੁਖ ਲੋਕ ਹਨ, ਉਨ੍ਹਾਂ ਵਿਚ ਕਾਂਗਰਸ ਅਤੇ ਸਮਾਜਵਾਦੀ ਪੱਖ ਇਹੋ ਜਿਹੇ ਹਨ, ਜਿਨ੍ਹਾਂ ਨੂੰ

ਬਾਪੂ ਦੀਆਂ ਕੁਝ ਨਾ ਕੁਝ ਮਹਾਨ ਪਰੰਪਰਾਵਾਂ ਵਿਰਾਸਤ ਵਿਚ ਮਿਲੀਆਂ ਹਨ। ਉਨ੍ਹਾਂ ਧੜਿਆਂ ਦੇ ਲੋਕਾਂ ਨੇ ਬਾਪੂ ਦੀ ਅਗਵਾਈ ਵਿਚ ਮੋਢੇ ਜੋੜ ਕੇ ਆਜ਼ਾਦੀ ਲਈ ਜਦੋ ਜਹਿਦ ਵਿਚ ਹਿਸਾ ਲਿਆ। ਭੂਦਾਨ ਨੂੰ ਅਜਿਹੀਆਂ ਪਰੰਪਰਾਵਾਂ ਵਿਚ ਪਲੇ ਪੱਖਾਂ ਤੋਂ ਸਹਾਇਤਾ ਪਰਾਪਤ ਕਰਨ ਦਾ ਪੂਰਾ ਪੂਰਾ ਹਕ ਪਰਾਪਤ ਹੈ, ਕਿਉਂਕਿ ਭੂਦਾਨ ਅੰਦੋਲਨ ਦੇ ਨੇਤਾ ਅਤੇ ਕਰਮਚਾਰੀ ਵੀ ਬਾਪੂ ਦੀ ਅਗਵਾਈ ਵਿਚ ਉਸੇ ਹੀ ਰਾਹ ਤੇ ਚਲ ਰਹੇ ਹਨ। ਉਹ ਵੀ ਕੁਝ ਚਿਰ ਪਹਿਲਾਂ ਹੀ ਇਨ੍ਹਾਂ ਰਾਜਨੀਤਕ ਪਾਰਟੀਆਂ ਦੇ ਨਾਲ ਹੀ ਕੰਮ ਕਰਦੇ ਸਨ। ਇਸ ਤਰ੍ਹਾਂ ਇਕ ਪਰਵਾਰ ਭਾਵਨਾ ਵਿਚ ਬਧੇ ਹੋਏ ਇਹ ਲੋਕ ਭੂਦਾਨ ਯੱਗ ਦੀ ਖਾਤਰ ਅਜ ਮੈਦਾਨ ਵਿਚ ਆ ਰਹੇ ਹਨ। ਆਜ਼ਾਦੀ ਦੀ ਪਰਾਪਤੀ ਦੇ ਬਾਅਦ ਕੁਝ ਵਕਤ ਇਹੋ ਜਿਹਾ ਵੀ ਗੁਜ਼ਰਿਆ, ਜਦੋਂ ਅਸੀਂ ਸਾਰੇ ਲੋਕ ਖਾਸ ਕਰ ਕੇ ਇਹ ਦੋਵੇਂ ਪਾਰਟੀਆਂ ਇਕ ਦੂਜੇ ਤੋਂ ਏਨੀਆਂ ਵਿਛੜੀਆਂ ਸਨ ਅਤੇ ਇਨ੍ਹਾਂ ਵਿਚਾਲੇ ਏਨੀ ਡੂੰਘੀ ਖਾਈ ਪੈ ਚੁਕੀ ਸੀ ਕਿ ਇਹ ਮਹਿਸੂਸ ਕਰਨਾ ਵੀ ਔਖਾ ਸੀ ਕਿ ਕਦੀ ਇਹ ਲੋਕ ਇਕਠੇ ਸਨ। ਅਜ ਇਹ ਪੂਰਨ ਤੌਰ ਤੇ ਤਾਂ ਨਹੀਂ ਭਰ ਸਕੀ ਹੈ, ਪਰ ਆਜ਼ਾਦੀ ਦੇ ਬਾਅਦ ਅਜ ਪਹਿਲੀ ਵੇਰ ਸਾਰੇ ਭੂਦਾਨ ਮੰਚ ਤੇ ਇਕਤਰ ਹੋਣ ਲਗੇ ਹਨ। ਹੁਣ ਹਰ ਪਰਦੇਸ਼ ਵਿਚ ਇਹੋ ਜਿਹੇ ਪਵਿਤਰ ਹਿਰਦੇ ਨਜ਼ਰੀਂ ਆ ਰਹੇ ਹਨ। ਇਕੋ ਨਿਸ਼ਾਨਾ ਹੋਣ ਕਰ ਕੇ ਹੁਣ ਇਹ ਹੋਰ ਵੀ ਨੇੜੇ ਆ ਗਏ ਹਨ। ਇਨ੍ਹਾਂ ਪਾਰਟੀਆਂ ਨੇ ਜਿਹੜਾ ਸਮਾਜਵਾਦੀ ਰਚਨਾ ਦਾ ਨਿਸ਼ਾਨਾ ਬਣਾਇਆ ਹੈ ਉਸ ਨਿਸ਼ਾਨੇ ਤੇ ਜਨ ਸ਼ਕਤੀ ਦੁਆਰਾ ਅਨਪੜ੍ਹ ਦਾ ਅਮਲੀ ਰਾਹ ਵੀ ਭੂਦਾਨ ਹੀ ਵਖਾਉਂਦਾ ਹੈ। ਇਸ ਲਈ ਪਰਸਪਰ ਮੇਲ ਜੋਲ, ਵਿਚਾਰ ਵਟਾਂਦਰੇ ਅਤੇ ਇਕ ਦੂਜੇ ਦੇ ਸਹਿਯੋਗ ਦਾ ਆਰੰਭ ਹੋਣ ਲਗਦਾ ਹੈ।

ਭਰਾਤਰੀ ਭਾਵ ਅਤੇ ਖਿਆਲਾਂ ਦੀ ਸਫਲਤਾ ਦਾ ਇਕੋ ਰਾਹ ਪੇਸ਼ ਕਰ ਕੇ ਭੂਦਾਨਯੱਗ ਇਨ੍ਹਾਂ ਰਾਜਨੀਤਕ ਪਾਰਟੀਆਂ ਤੋਂ ਪਰਤੱਖ ਮਿਲਵਰਤਨ ਦੀ ਦਿਲੋਂ ਮੰਗ ਕਰ ਰਿਹਾ ਹੈ। ਕਾਂਗਰਸ ਦੇ ਮਹਾਨ ਨੇਤਾਵਾਂ ਨੇ ਇਸ

ਵਿਚ ਹਾਰਦਿਕ ਸ਼ੁਭ ਇਛਾ ਦੱਸੀ ਹੈ, ਮਿਲਵਰਤਨ ਵੀ ਦਿਤਾ ਹੈ। ਪਰਜਾ ਸਮਾਜਵਾਦੀ ਪੱਖ ਵਾਲੇ ਤਾਂ ਇਸ ਨੂੰ ਆਪਣਾ ਕੰਮ ਹੀ ਮੰਨਦੇ ਹਨ।

ਭੂਦਾਨ ਇਸ ਵੇਲੇ ਇਨ੍ਹਾਂ ਦੇ ਵਧ ਤੋਂ ਵਧ ਸਹਿਯੋਗ ਦੀ ਲੋੜ ਅਨੁਭਵ ਕਰ ਰਿਹਾ ਹੈ। ਸਾਲ ੧੯੫੭ ਦਾ ਸਮਾਂ ਆ ਗਿਆ ਹੈ। ਸਾਰੀ ਸ਼ਕਤੀ ਇਸ ਵਿਚ ਲਗਾਉਣ ਨਾਲ ਇਨ੍ਹਾਂ ਪਖਾਂ ਦੇ ਆਰਥਕ ਇਨਕਲਾਬ ਦੇ ਨਿਸ਼ਾਨੇ ਦੀ ਪੂਰਤੀ ਵੀ ਹੋ ਸਕਦੀ ਹੈ। ਰਾਜ ਸ਼ਕਤੀ ਦੁਆਰਾ ਜੋ ਵੀ ਕਰਨਾ ਹੈ ਉਸ ਵਿਚ ਕਿਸੇ ਦੀ ਰੁਕਾਵਟ ਨਹੀਂ ਹੈ, ਪਰ ਲੋਕਸ਼ਾਹੀ ਦੁਆਰਾ ਜੋ ਵੀ ਕਰਨਾ ਹੈ, ਉਸ ਦਾ ਇਕ ਇਹੋ ਤਰੀਕਾ ਹੈ ਕਿ ਮੋਢੇ ਨਾਲ ਮੋਢਾ ਜੋੜ ਕੇ ਕੰਮ ਕੀਤਾ ਜਾਵੇ। ਇਸ ਤਰ੍ਹਾਂ ਕਰਦਿਆਂ ਕਰਦਿਆਂ ਸਮਾਨ ਨਿਸ਼ਾਨਿਆਂ ਵਾਲੀਆਂ ਪਾਰਟੀਆਂ ਇਕ ਦੂਜੇ ਦੇ ਹੋਰ ਵੀ ਨੇੜੇ ਆਉਣ-ਗੀਆਂ ਅਤੇ ਲੋਕ ਰਾਜ ਦੀ ਨੀਂਹ ਪੱਕੀ ਤਰ੍ਹਾਂ ਰਖੀ ਜਾ ਸਕੇਗੀ।

ਅਜ ਸਾਡੇ ਦੇਸ਼ ਦੀ ਅੰਦਰਲੀ ਸਥਿਤੀ ਏਨੀ ਡਰਾਉਣੀ ਹੈ ਕਿ ਜੇ ਅਸੀਂ ਸਾਰੇ ਲੋਕ ਮੋਢੇ ਨਾਲ ਮੋਢਾ ਡਾਹ ਕੇ ਦੇਸ਼ ਦੇ ਹਿਤ ਲਈ ਕੰਮ ਨਹੀਂ ਕਰਦੇ, ਤਾਂ ਭਵਿਸ਼ ਬਿਲਕੁਲ ਹਨੇਰਾ ਹੀ ਵਿਖਾਈ ਦਿੰਦਾ ਹੈ। ਸਾਰੀਆਂ ਪਾਰਟੀਆਂ ਹੀ ਕੋਈ ਰਾਹ ਲਭ ਰਹੀਆਂ ਹਨ। ਪਰੰਤੂ ਖਿਆਲਾਂ ਦੇ ਨਾਲ ਜੇ ਅਸੀਂ ਜਨਤਾ ਨੂੰ ਸ਼ਾਂਤ ਮਈ ਦੇ ਕੰਮ ਵੀ ਨਾ ਦਸੀਏ, ਪਰ ਹਾਲਤ ਵਿਚ ਹੋਰ ਵੀ ਉਲਝਨ ਪੈ ਜਾਂਦੀ ਹੈ। ਜਿਹੜੇ ਕੰਮ ਤਾਕਤ ਦੁਆਰਾ ਚਲ ਰਹੇ ਹਨ, ਉਹ ਜਨਸ਼ਕਤੀ ਨੂੰ ਬਾਕਾਇਦਾ ਇਨਕਲਾਬ ਦਾ ਰੂਪ ਦੇਣ ਵਾਲੇ ਨਹੀਂ ਹਨ। ਭੂਦਾਨ ਯੱਗ ਨੇ ਸ਼ੁਰੂ ਤੋਂ ਹੀ ਇਹ ਦਾਅਵਾ ਕੀਤਾ ਹੈ ਅਤੇ ਇਸੇ ਆਧਾਰ ਤੇ ਹੀ ਸਾਰਿਆਂ ਦੇ ਸਹਿਯੋਗ ਦੀ ਮੰਗ ਕੀਤੀ ਹੈ। ਇਸ ਲਈ ਵਿਨੋਬਾ ਨੇ ਕਾਂਗਰਸੀ ਪ੍ਰਧਾਨ ਨੂੰ ਸਤਿਆਗ੍ਰਹੀ ਭਾਸ਼ਾ ਵਿਚ ਪ੍ਰਭਾਵਸ਼ਾਲੀ ਅਪੀਲ ਕੀਤੀ ਹੈ। ਅਸੀਂ ਆਸ ਕਰਦੇ ਹਾਂ ਕਿ ਇਹ ਦੋਵੇਂ ਮਹਾਨ ਪਾਰਟੀਆਂ ਇਸ ਅਪੀਲ ਨੂੰ ਪਰਵਾਨ ਕਰਨਗੀਆਂ।

ਉੱਤਰ ਪ੍ਰਦੇਸ਼ ਵਿਚ ਰਾਸ਼ਟਰ ਸੋਇਮ ਸੇਵਕ ਸੰਘ ਨੇ ਵੀ ਭੂਦਾਨ ਦੇ ਕੰਮ ਵਿਚ ਸਹਾਇਤਾ ਦਿਤੀ। ਭੂਦਾਨ ਅੰਦੋਲਨ ਭਾਰਤ ਦੀ ਸੰਸਕ੍ਰਿਤੀ ਦੇ ਪੁਨਰਸਥਾਪਨ ਦਾ ਅੰਦੋਲਨ ਹੈ। ਇਸ ਨਾਲ ਭਾਰਤੀ ਸੰਸਕ੍ਰਿਤੀ ਨੂੰ ਚਾਰ ਚੰਦ ਲਗਣਗੇ। ਇਸ ਹਾਲਤ ਵਿਚ ਭਾਰਤੀ ਸੰਸਕ੍ਰਿਤੀ ਦੀ ਪ੍ਰਚਾਰਕ ਰਾਸ਼ਟਰ ਸੋਇਮ ਸੇਵਕ ਸੰਘ ਜਿਹੀ ਸੰਸਥਾ ਨੂੰ ਵੀ ਇਹ ਅੰਦੋਲਨ ਹਿੱਸਾ ਲੈਣ ਲਈ ਸੱਦਾ ਦਿੰਦਾ ਹੈ।

ਕਮਿਊਨਿਸਟ ਪਾਰਟੀ ਗਰੀਬਾਂ ਲਈ ਕੰਮ ਕਰਨ ਦਾ ਦਾਅਵਾ ਕਰਦੀ ਹੈ। ਜੇ ਗਰੀਬੀ ਕਿਸੇ ਨੂੰ ਕਤਲ ਕੀਤੇ ਬਿਨਾਂ ਵੀ ਮਿਟ ਸਕਦੀ ਹੈ ਤਾਂ ਕੀ ਕਮਿਊਨਿਸਟ ਭਰਾ ਉਸ ਨੂੰ ਨਹੀਂ ਚਾਹੁਣਗੇ? ਭੂਦਾਨ ਅੰਦੋਲਨ ਅਹਿੰਸਕ ਢੰਗ ਨਾਲ ਗਰੀਬੀ ਨੂੰ ਖਤਮ ਕਰਨ ਦਾ ਦਾਅਵਾ ਕਰਦਾ ਹੈ। ਇਸ ਲਈ ਗਰੀਬਾਂ ਦੇ ਹਿਤਾਂ ਦੀ ਰਾਖੀ ਕਰਨ ਵਾਲਿਆਂ ਕਮਿਊਨਿਸਟ ਵੀਰਾਂ ਨੂੰ ਇਹ ਅੰਦੋਲਨ ਸੱਦਾ ਦਿੰਦਾ ਹੈ।

ਪਾਰਟੀਆਂ ਅਤੇ ਸੰਸਥਾਵਾਂ ਲਈ ਕੰਮ ਇਸ ਪ੍ਰਕਾਰ ਹਨ:-

(ੳ) ਆਪਣੇ ਹਰ ਇਕ ਮੈਂਬਰ ਕੋਲੋਂ ਛੇਵਾਂ ਹਿੱਸਾ ਜ਼ਮੀਨ ਦੀ ਅਤੇ ਸੰਪਤੀ ਦੀ ਮੰਗ ਕਰਨ।

(ਅ) ਇਹ ਜ਼ਰੂਰੀ ਕਰਨ ਕਿ ਹਰ ਮੈਂਬਰ ਕੁਝ-ਨਾ-ਕੁਝ ਵਕਤ ਭੂਮੀਦਾਨ ਵਿਚ ਲਗਾਵੇ।

(ੲ) ਆਪਣੇ ਮੈਂਬਰਾਂ ਨੂੰ ਇਹ ਇਸਹਾਸ ਦੇਣ ਕਿ ਉਹ ਆਪਣੇ ਨੇੜੇ ਤੇੜੇ ਦੇ ਭੂਮੀਦਾਨ ਸੇਵਕਾ ਨੂੰ ਪੂਰਾ ਮਿਲਵਰਤਨ ਦੇਣ।

(ਸ) ਸਾਲ ਵਿਚ ਕੋਈ ਸਮਾਂ ਨੀਯਤ ਕਰਨ ਅਤੇ ਉਹਨੂ ਬਾਕਾਇਦਾ ਭੂਦਾਨ ਵਿਚ ਲਗਾਉਣ ਦਾ ਫੈਸਲਾ ਕਰਨ।

(ਹ) ਆਪਣੇ ਕਾਰਜ-ਪ੍ਰਦੇਸ਼ ਵਿਚ ਜ਼ਮੀਨ ਦੀ ਪ੍ਰਾਪਤੀ ਅਤੇ ਉਹਦੀ ਵੰਡ ਦੀ ਪੂਰੀ ਜ਼ਿਮੇਵਾਰੀ ਚੁਕ ਲੈਣ।

(ਕ) ਜ਼ਮੀਨ ਪ੍ਰਾਪਤੀ ਦਾ ਨਿਸ਼ਾਨਾ ਨਿਸਚਿਤ ਕਰਕੇ ਉਹਨੂੰ ਪੂਰਾ ਕਰਨ ਲਈ ਆਪਣੇ ਸਾਰੇ ਸਾਧਨ ਕੇਂਦ੍ਰਿਤ ਕਰਨ।

(ਖ) ਸਾਲ ੧੯੫੭ ਤਕ ਆਪਣੀ ਸੰਸਥਾ ਨੂੰ ਇਸ ਕੰਮ ਵਿਚ ਲਗਾ ਦੇਣ ।

ਇਨ੍ਹਾਂ ਸਾਰੀਆਂ ਰਾਜਨੀਤਕ ਅਤੇ ਸਮਾਜਕ ਸੰਸਥਾਵਾਂ ਨੂੰ ਸਹਿ-ਯੋਗ ਦੀ ਅਪੀਲ ਕਰਦਿਆਂ ਹੋਇਆਂ ਭੂਦਾਨ–ਅੰਦੋਲਣ ਇਹ ਮੰਗ ਕਰਦਾ ਹੈ ਕਿ ਉਹ ਇਸ ਅੰਦੋਲਨ ਵਿਚ ਕੁਦ ਪੈਣ ਅਤੇ ਮਦਦ ਕਰਨ। ਉਹ ਅੰਦੋਲਨ ਦਾ ਸਾਥ ਪਾਰਟੀ ਦੀ ਦ੍ਰਿਸ਼ਟੀ ਮੁਖ ਰਖ ਕੇ ਨਹੀਂ ਦੇਸ਼ ਦੇ ਸਮੁੱਚੇ ਹਿੱਤ ਦੀ ਦ੍ਰਿਸ਼ਟੀ ਤੋਂ ਦੇਣ। ਗਰੀਬਾਂ ਦੇ ਹਿੱਤ ਦੇ ਕੰਮਾ ਵਿਚ ਅਤੇ ਇਨਕਲਾਬ ਦੇ ਕੰਮਾਂ ਵਿਚ ਜਿਸ ਤਰ੍ਹਾਂ ਜਾਤ, ਵਰਨ, ਧਰਮ ਨਹੀਂ ਵੇਖਿਆ ਜਾਂਦਾ, ਏਸੇ ਤਰ੍ਹਾਂ ਹੀ ਪਾਰਟੀ ਵੀ ਨਹੀਂ ਵੇਖੀ ਜਾਂਦੀ। ਪਿੰਡ ਵਿਚ ਅੱਗ ਲਗਣ ਤੇ ਜਦੋਂ ਸਾਰੇ ਉਹਨੂੰ ਬੁਝਾਉਣ ਲਈ ਦੌੜਦੇ ਹਨ ਤਾਂ ਉਹ ਇਹ ਨਹੀਂ ਵੇਖਦੇ ਕਿ ਅਸੀਂ ਫਲਾਂ ਪਾਰਟੀ ਦੇ ਹੋਕੇ ਇਹ ਕੰਮ ਕਰ ਰਹੇ ਹਾਂ,ਯੱਗ ਦੇਸ਼ ਵਿਚ ਜਿਹੜਾ ਬਾਕਾਇਦਾ ਇਨਕਲਾਬ ਲਿਆਉਣਾ ਚਾਹੁੰਦਾ ਹੈ, ਉਹਦੀ ਏਹੋ ਹੀ ਸ਼ਰਤ ਹੈ ਕਿ ਸਾਰੇ ਇਕ ਮਾਲਾ ਵਿਚ ਪਰੁਚ ਕੇ ਇਹਦੇ ਵਿਚ ਹਿੱਸਾ ਲੈਣ। ਭੂਦਾਨ ਅੰਦੋਲਨ ਸ਼ਕਤੀ ਪ੍ਰਾਪਤ ਕਰਨ ਦਾ ਅੰਦੋਲਨ ਨਹੀਂ ਹੈ ਅਤੇ ਇਹ ਸ਼ਰਤ ਕਿਸੇ ਯੱਗ ਲਈ ਬਾਧੁਕ ਨਹੀਂ ਹੋ ਸਕਦੀ। ਇਹਦੀ ਇਕੋ ਹੀ ਹਾਰਦਿਕ ਅਪੀਲ ਹੈ ਕਿ ਸਾਰੇ ਲੋਕ ਭੇਦ ਭਾਵ ਭੁਲਕੇ ਗਰੀਬਾਂ ਦੇ ਹਿੱਤ ਲਈ ਪੂਰਨ ਸਹਿਯੋਗ ਦੇਣ ਅਤੇ ਜਦੋਂ ਤਕ ਨਿਸ਼ਾਨਾ ਪੂਰਾ ਨਾ ਹੋਵੇ, ਸਹਾਇਤਾ ਦਿੰਦੇ ਰਹਿਣ। ਇਹ ਕੰਮ ਹੁਣ ਵਿਨੋਬਾ ਦਾ ਨਹੀਂ ਸਾਰੇ ਦੇਸ਼ ਦਾ ਹੈ।

ਕਰਮਚਾਰੀਆਂ ਨੂੰ।

ਕਿਸੇ ਅੰਦੋਲਨ ਨੂੰ ਚੰਗੀ ਤਰ੍ਹਾਂ ਚਲਾਉਣ ਦੀ ਤਾਕਤ ਕਰਮ-ਚਾਰੀਆ ਵਿਚ ਹੀ ਹੁੰਦੀ ਹੈ। ਜ਼ਮੀਨ ਲੈਣ ਵਾਲੇ ਅਤੇ ਜ਼ਮੀਨ ਦੇਣ ਵਾਲੇ ਦੋਵੇਂ ਹੀ ਤਿਆਰ ਹਨ ਪਰ ਕਰਮ-ਚਾਰੀ ਮੰਗਣ ਤੇ ਅਤੇ ਵੰਡਣ ਲਈ ਤਿਆਰ ਨਹੀਂ ਤਾਂ ਇਨਕਲਾਬ ਫੇਲ੍ਹ ਹੋ ਜਾਵੇਗਾ। ਕਰਮਚਾਰੀ ਅੰਦੋਲਨ ਦੀ ਜਿੰਦ ਜਾਨ ਹੁੰਦੇ ਹਨ। ਭੂਦਾਨ–ਅੰਦੋਲਨ ਜਦੋਂ ਤਕ ਭੂਮੀ ਪ੍ਰਾਪਤੀ

ਦਾ ਅੰਦੋਲਨ ਸੀ. ਤਦ ਤਕ ਤਾਂ ਠੀਕ ਪਰ ਜਦੋਂ ਵੰਡ ਅਤੇ ਉਸਾਰੀ ਦਾ ਕੰਮ ਸਿਰ ਤੇ ਆਇਆ ਹੈ ਤਾਂ ਕਰਮਚਾਰੀਆਂ ਦੀ ਲੋੜ ਵੀ ਬਹੁਤ ਮਹਿਸੂਸ ਹੋਣ ਲਗੀ ਹੈ ਜਦੋਂ ਤਕ ਜ਼ਮੀਨ ਪ੍ਰਾਪਤ ਕਰਨ ਦਾ ਕੰਮ ਸੀ, ਕਰਮਚਾਰੀਆਂ ਕਲੋਂ ਇਕ ਸਾਲ ਦੀ ਮੰਗ ਕੀਤੀ ਗਈ ਸੀ, ਫ਼ਿਰ ਪਰੰਧਾਮ ਆਸ਼ਰਮ ਦੀ ਸੰਸਥਾ ਨੂੰ ਇਸ ਕੰਮ ਦੇ ਅਰਪਨ ਕਰ ਕੇਵਿਨੋਬਾ ਨੇ ਉਸਾਰੀ ਸੰਬੰਧੀ ਕਰਮ ਚਾਰੀਆਂ ਕੋਲੋਂ ਵਧੇਰੇ ਸਮੇਂ ਦੀ ਮੰਗ ਕੀਤੀ। ਕੁਝ ਹੀ ਦਿਨਾ ਪਿਛੋਂ ਸਰਵ-ਸੇਵਾ-ਸੰਘ-ਨੇ ਇਸ ਮੰਗ ਨੂੰ ਆਪਣੇ ਜ਼ਿਮੇਂ ਲੈ ਲਿਆ ਅਤੇ ਸਭ ਨੂੰ ਬੁਲਾਵਾ ਦਿੱਤਾ। ਸ੍ਰੀ ਜੈ ਪ੍ਰਕਾਸ਼ ਨਾਰਾਇਣ ਜਿਹੇ ਦੀ ਮੰਗ ਤੇ ਸ੍ਰੀਯੁਤ ਰਵੀ ਸ਼ੰਕਰ ਮਹਾਰਾਜ ਜਿਹੇ ਸਾਧੂ ਪੁਰਸ਼ਾਂ ਨੇ ਆਪਣਾ ਜੀਵਨ ਦਾਨ ਦਿੱਤਾ।

ਵਿਨੋਬਾ ਨੇ ਤਿਲੰਗਾਨਾ ਵਿਚ ਕਿਹਾ ਸੀ-ਵਾਮਨ ਅਵਤਾਰ ਦੇ ਤਿੰਨ ਪੈਰ ਹਨ, ਜਿਨ੍ਹਾਂ ਵਿਚੋਂ ਇਕ ਭੂਦਾਨ ਹੈ। ਦੂਜਾ ਪੈਰ ਸੰਪਤੀ ਦਾਨ ਦੇ ਰੂਪ ਵਿਚ ਸ਼ੁਰੂ ਹੋਇਆ ਹੈ ਅਤੇ ਤੀਜਾ ਪੈਰ ਜੀਵਨਦਾਨ ਆਰੰਭ ਹੋਇਆ ਹੈ। ਤੀਜੇ ਪੈਰ ਦੇ ਰੂਪ ਵਿਚ "ਮੈਂ ਸਾਰਿਆਂ ਨੂੰ ਗਰੀਬਾਂ ਦੀ ਸੇਵਾ ਵਿਚ ਲਗਾਉਣ ਵਾਲਾ ਹਾਂ", ਉਨ੍ਹਾਂ ਦੀ ਇਹ ਮੰਗ ਜੀਵਨ ਦਾਨ ਦੇ ਰੂਪ ਵਿਚ ਪ੍ਰਗਟ ਹੋਈ। ਬਿਹਾਰ ਵਿਚ ਇਸਲਾਮਪੁਰ ਦੀ ਸਭਾ ਵਿਚ ਵਿਨੋਬਾ ਨੇ ਕਿਹਾ, "ਭੂਦਾਨ ਯੱਗ ਹੁਣ ਉਸ ਹਾਲਤ ਤੇ ਪਹੁੰਚ ਗਿਆ ਹੈ, ਜਿਹੜੀ ਕਿ ਅਭਮਨਯੂ ਦੀ ਹੋਈ ਸੀ। ਇਸ ਚਕਰਵੀਊ ਨੂੰ ਜਾਂ ਤੋੜਨਾ ਹੈ ਜਾਂ ਖਤਮ ਹੋ ਜਾਣਾ ਹੈ। ਨਿਰਸੰਦੇਹ ਹੁਣ ਤਾਂ ਕਰਮਚਾਰੀਆਂ ਨੇ ਇਸ ਅੰਦੋਲਨ ਰਿਚ ਸਾਲ ਜਾ ਛੇ ਮਹੀਨੇ ਤਾਂ ਨਹੀਂ ਆਉਣਾ ਹੈ। ਸਾਲ ਦੋ ਸਾਲ ਦੀ ਅਪੀਲ ਤਾਂ ਰਾਜਨੀਤਕ ਪਾਰਟੀਆਂ ਜਾਂ ਵਿਦਿਆਰਥੀਆਂ ਨੂੰ ਹੈ। ਇਸ ਕੰਮ ਵਿਚ ਜੀਵਨ ਲਗਾਉਣ ਦੀ ਅਪੀਲ ਤਾਂ ਉਹ ਕਰਮ-ਚਾਰੀਆਂ ਨੂੰ ਹੀ ਕਰ ਰਹੇ ਹਨ, ਜਿਹੜੇ ਕਿ ਇਸ ਅੰਦਲਨ ਦੀ ਜਿੰਦ ਜਾਨ ਹਨ। ਇਸ ਲਈ ਉਹ ਹੁਣ ਇਸ ਨੂੰ ਅੰਦੋਲਨ ਨਹੀਂ ਲਹਿਰ ਕਹਿੰਦੇ ਹਨ।

ਨਾਂ ਭਾਵੇਂ ਜੀਵਨ ਦਾਨ ਹੋਵੇ ਜਾਂ ਕੁਝ, ਹੁਣ ਇਸ ਕੰਮ ਵਿਚ ਪੂਰਾ ਵਕਤ ਲਾਉਣ ਵਾਲੇ ਕਰਮਚਾਰੀਆਂ ਦੀ ਲੋੜ ਆ ਪਈ ਹੈ, ਇਹ ਬਿਲਕੁਲ ਸਪਸ਼ਟ ਹੈ। ਇਸ ਦੇ ਲਈ ਉਨ੍ਹਾਂ ਨੇ ਵਾਨਪ੍ਰਸਥ ਆਸ਼ਰਮ ਦੀ ਪ੍ਰਾਚੀਨ ਸੰਸਥਾ ਨੂੰ ਵੀ ਦੁਬਾਰਾ ਜੀਵਤ ਕਰਨ ਦੀ ਕੋਸ਼ਿਸ਼ ਕੀਤੀ ਅਤੇ ਕਰ ਰਹੇ ਹਨ। ਜੇ ਇਹ ਕੰਮ ਕੇਵਲ ਜ਼ਮੀਨ ਪਰਾਪਤ ਕਰਨ ਦਾ ਅਤੇ ਇਸ ਨੂੰ ਵੰਡਣ ਦਾ ਹੀ ਹੁੰਦਾ ਤਾਂ ਕੋਈ ਵੱਡੀ ਗੱਲ ਨਹੀਂ ਸੀ, ਪਰੰਤੂ ਸਰਵੋਦਯ-ਸਮਾਜ ਦੀ ਰਚਨਾ ਅਨੁਸਾਰ ਥਾਂ ਥਾਂ ਜਿਹੜੇ ਰਾਮ ਰਾਜ ਦੇ ਨਮੂਨੇ ਖੜੇ ਕਰਨੇ ਹਨ, ਉਹਨਾਂ ਲਈ ਹੀ ਅਜਿਹੇ ਕਰਮਚਾਰੀਆਂ ਦੀ ਲੋੜ ਹੈ, ਜਿਹੜੇ ਕਿ ਆਪਣੇ ਆਪ ਨੂੰ ਇਸ ਕੰਮ ਵਿਚ ਖਪਾ ਦੇਣ।

ਇਸ ਲਈ ਆਪ ਉਸਾਰੂ ਕਰਮਚਾਰੀਆਂ ਤੋਂ ਅਤੇ ਗਾਂਧੀ ਸੇਵਕਾਂ ਤੋਂ ਖਾਸ ਆਸ ਰਖਦੇ ਹਨ, ਕਿਉਂਕਿ ਗਾਂਧੀ ਜੀ ਤੋਂ ਸਿਖਿਆ ਲੈ ਕੇ ਤਿਆਰ ਹੋਏ ਸੇਵਕ ਜੇ ਇਸ ਕੰਮ ਨੂੰ ਚੁਕ ਲੈਂਦੇ ਹਨ ਤਾਂ ਇਸ ਅੰਦੋਲਨ ਵਿਚ ਇਹੋ ਜਿਹੀ ਤਾਕਤ ਪੈਦਾ ਹੋ ਜਾਵੇਗੀ ਜਿਹੜੀ ਕਿ ਗਾਂਧੀ ਜੀ ਦੇ ਵਕਤ ਦੀ ਯਾਦ ਤਾਜ਼ਾ ਕਰ ਦੇਵੇਗੀ। ਗਾਂਧੀ ਜੀ ਦੇ ਦਸੇ ਰਾਹ ਤੇ ਚਲ ਕੇ ਹੀ ਭੂਦਾਨ ਅਗੇ ਵਧ ਰਿਹਾ ਹੈ। ਅਜਿਹੀ ਅਵਸਥਾ ਵਿਚ ਰਚਨਾਤਮਕ ਕਰਮਚਾਰੀਆਂ ਨੂੰ ਖਾਸ ਅਪੀਲ ਕੀਤੀ ਜਾਂਦੀ ਹੈ। ਤਾਕਤ ਦੇ ਜਾਲ ਤੋਂ ਦੂਰ ਰਹਿ ਕੇ ਸੈਂਕੜੇ ਗਾਂਧੀ ਸੇਵਕ ਉਸਾਰੂ ਕੰਮਾਂ ਵਿਚ ਲਗੇ ਹੋਏ ਹਨ, ਉਹਨਾਂ ਨੂੰ ਇਹ ਅੰਦੋਲਨ ਹੁਣ ਗਾਂਧੀ ਜੀ ਦੇ ਨਾਂ ਤੇ ਸੱਦਾ ਦੇ ਰਿਹਾ ਹੈ, ਕਿਉਂਕਿ ਗਾਂਧੀ ਜੀ ਦੇ ਸਿਧਾਂਤ ਅਜ ਸੰਸਾਰ ਦੀਆਂ ਸਮਸਿਆਵਾਂ ਦੀ ਕਸੌਟੀ ਤੇ ਚੜ੍ਹ ਚੁਕੇ ਹਨ। ਇਸ ਲਈ ਹੁਣ ਰਾਜ-ਨੀਤਕ ਇਨਕਲਾਬ ਦੇ ਬਾਅਦ ਜੇ ਅਸੀਂ ਆਰਥਕ ਇਨਕਲਾਬ ਵੀ ਗਾਂਧੀ ਜੀ ਦੇ ਰਸਤੇ ਤੇ ਹੀ ਚਲ ਕੇ ਲੋਕ-ਸ਼ਕਤੀ ਦੁਆਰਾ ਨਹੀਂ ਲਿਆਉਂਦੇ ਹਾਂ ਤਾਂ ਅਹਿੰਸਾ ਦੇ ਇਨਕਲਾਬ ਦਾ ਪਸਾਰ ਨਹੀਂ ਹੋ ਸਕਦਾ।

ਜ਼ਮਾਨੇ ਦੀ ਮੰਗ ਨਾਲ ਜਦੋਂ ਬਾਕਾਇਦਾ ਪੁਰਸ਼ਾਰਥ ਦਾ ਮੇਲ ਹੁੰਦਾ

ਹੈ ਤਾਂ ਇਨਕਲਾਬ ਆਉਂਦਾ ਹੈ ਇਸ ਇਨਕਲਾਬ ਵਿਚ ਜ਼ਮਾਨੇ ਦੀ ਮੰਗ ਸਾਫ ਨਜ਼ਰ ਆਉਂਦੀ ਹੈ। ਬਾਕੀ ਰਿਹਾ ਬਾਕਾਇਦਾ ਪੁਰਸ਼ਾਰਥ। ਇਹਦੇ ਲਈ ਤਿੰਨ ਚੀਜ਼ਾਂ ਜ਼ਰੂਰੀ ਹਨ :- ਯੋਗ ਅਗਵਾਈ, ਕਰਮ ਚਾਰੀਆਂ ਦਾ ਸਹਿਯੋਗ ਅਤੇ ਜਨਤਾ ਦਾ ਸਾਥ ਭੂਦਾਨ-ਲਹਿਰ ਵਿਚ ਸਾਨੂੰ ਵਿਨੋਬਾ ਦੀ ਯੋਗ ਅਗਵਾਈ ਪ੍ਰਾਪਤ ਹੈ। ਲੱਖਾਂ ਕਿਸਾਨਾ ਨੇ ਆਪਣੇ ਜਿਗਰ ਦੇ ਟੁਕੜਿਆਂ ਵਾਂਗ ਪਿਆਰੇ ਜ਼ਮੀਨ ਦੇ ਟੁਕੜੇ ਦੇਕੇ ਇਹ ਸਿਧ ਕਰ ਦਿੱਤਾ ਹੈ ਕਿ ਇਹਦੇ ਵਿਚ ਜਨਤਾ ਦਾ ਸਾਥਾ ਵੀ ਪ੍ਰਾਪਤ ਹੈ। ਇਨਕਲਾਬ ਦੀ ਇਕ ਹੀ ਚੀਜ਼ ਬਾਕੀ ਹੈ-ਕਰਮ ਚਾਰੀਆਂ ਦਾ ਸਹਿ ਯੋਗ।

ਇਨਕਲਾਬ ਦੀ ਬਾਕੀ ਰਹਿੰਦੀ ਮੰਗ ਨੂੰ ਪੂਰਾ ਕਰਨ ਲਈ ਤੁਸੀਂ ਅਗੇ ਆਉ। ਫਸਲ ਤਿਆਰ ਹੈ, ਵਢਣ ਵਾਲਿਆਂ ਦੀ ਲੋੜ ਹੈ। ਆਉ ਭੂਦਾਨ ਦੀ ਫਸਲ ਵਢਣ ਲਈ ਆਪਾਂ ਆਪਣਾ ਪੂਰਾ ਜ਼ੋਰ ਲਗਾ ਦੇਈਏ।



ਅੰਤਕਾ : 1 ਭੂਦਾਨ ਪਰਾਪਤੀ, ਵੰਡ, ਸੰਪਤੀ ਦਾਨ ਅਤੇ ਜੀਵਨ ਦਾਨ ਦੇ ਸਰਬ ਭਾਰਤੀ ਅੰਕੜੇ

| ਪ੍ਰਦੇਸ਼ | ਏਕੜ ਪ੍ਰਾਪਤ | ਦਾਨ ਪੱਤਰਾਂ ਦੀ ਗਿਣਤੀ | ਵੰਡੇ ਗਏ ਏਕੜ | ਟਬਰਾਂ ਦੀ ਗਿਣਤੀ | ਸੰਪਤੀ ਦਾਨ ਦਾਨੀ | ਸੰਪਤੀ ਦਾਨ ਰਕਮ | ਜੀਵਨ ਦਾਨਾਂ ਦੀ ਗਿਣਤੀ |
|---|---|---|---|---|---|---|---|
| 1. ਆਸਾਮ | 5000 | — | 42 | — | — | 2500) | — |
| 2. ਆਂਧਰਾ | 50754 | — | — | — | — | — | — |
| 3. ਉੱਤਰ ਪ੍ਰਦੇਸ਼ | 581403 | 25241 | 72323 | 35920 | 1656 | 36393।।।≡) | 176 |
| 4. ਉੜੀਸਾ | 255021 | 92715 | 41378 | 12640 | 3718 | 35233। ) | 106 |
| 5. ਕਰਨਾਟਕ | 3720 | 746 | 533 | 188 | 81 | 1212= ) | 10 |
| 6. ਕੇਰਲ | 28565 | 4401 | 1441 | 472 | 313 | 5541।≡)4 | 101 |
| 7. ਗੁਜਰਾਤ | 44252 | — | 10886 | 3477 | 27 | 7632) | 19 |
| 8. ਤਾਮਿਲਨਾਡ | 48099 | 12998 | 4582 | 1748 | 907 | 17271= ) | 50 |
| 9. ਦਿੱਲੀ | 9388 | 212 | 151 | 95 | — | 14889= ) | 6 |
| 10. ਪੰਜਾਬ-ਪੈਪਸੂ | 15614 | 3602 | 1026 | 253 | 771 | 56635।।।–) | — |
| 11. ਬੰਗਾਲ | 11617 | 6608 | 2202 | 1807 | 789 | 21085।।)6 | 41 |
| 12. ਬੰਬਈ | 614 | 18 | — | — | 529 | 129932–) | 2 |
| 13. ਬਿਹਾਰ | 2442238 | 299796 | 100490 | 52814 | 1888 | 13979) | 1349 |
| 14. ਮੱਧਯ ਪ੍ਰਦੇਸ਼ | 144969 | 34818 | 43838 | 8412 | 700 | 18831।।)3 | — |
| 15. ਮੱਧਯ ਭਾਰਤ | 55509 | 6737 | 2378 | 534 | — | — | — |
| 16. ਮਹਾਂਰਾਸ਼ਟਰ | 13084 | 7335 | 3983 | 1072 | 3 | 42) | 50 |
| 17. ਮਸੂਰ | 9065 | 3536 | 100 | 20 | — | — | — |
| 18. ਰਾਜਸਥਾਨ | 378927 | 6316 | 20308 | 3504 | 1966 | 52190।।।≡)1 | 52 |
| 19. ਵਿੰਧਯਾ ਪ੍ਰਦੇਸ਼ | 8498 | 1723 | 982 | 368 | 36 | 4392।।)6 | 25 |
| 20. ਸੋਰਾਸ਼ਟਰ | 31045 | — | 6557 | — | — | — | — |
| 21. ਹਿਮਾਚਲ ਪ੍ਰਦੇਸ਼ | 1568 | 121 | 21 | 8 | 1 | 1050) | — |
| 22. [illegible] | 73965 | 10533 | 37044 | 7610 | 1204 | 42498।।)1 | 15 |

ਅਤਕਾ : 2

# ਭੂਦਾਨ-ਯੱਗ ਦਾ ਦਾਨ ਪੱਤਰ



ਪੜਾਅ ਜ਼ਿਲਾ ਤਾਰੀਖ

( 1 ਲੱਗੀ = ਹਥ, ਉਂਗਲ, ਇਕ ਏਕੜ =ਵਿਘਾ ਕਟੁਠਾ ਧੁਰ )

ਮੈਂ/ਅਸੀਂ......................ਪਿਤਾ ਦਾ ਨਾਂ...................

ਪਿੰਡ..........................ਪਰਗਨਾ...................................

ਡਾਕਖਾਨਾ..................ਥਾਣਾ..............ਸਬਰਜਿਸਟਰੀ..........

ਸਬਡਵੀਜ਼ਨ..............ਜ਼ਿਲਾ...................ਰਾਜ.................

ਦਾ/ਦੇ ਨਿਵਾਸੀ ਆਪਣੀ ਜ਼ਮੀਨ ਵਿਘਾ ਕਟੁਠਾ ਧੁਰ (ਏਕੜ ਡਿਸਮਿਲ ਜਿਸ ਦੀ ਤਫਸੀਲ ਅਤੇ ਚਾਰ ਚੁਫੇਰੇ ਦੀ ਹੱਦ ਥਲੇ ਦਿਤੀ ਜਾਂਦੀ ਹੈ :—

ਪੂਜਨੀਕ ਵਿਨੋਬਾ ਜੀ ਦੇ ਭੂਦਾਨ ਯੱਗ ਵਿਚ ਦਾਨ ਦਿੰਦਾ ਹਾਂ ਦਿੰਦੇ ਹਾਂ। ਇਸ ਜ਼ਮੀਨ ਤੇ ਅਗੇ ਤੋਂ ਮੇਰਾ/ਸਾਡਾ ਜਾਂ ਮੇਰੇ/ਸਾਡੇ ਖਾਨਦਾਨ ਦਾ ਕੋਈ ਹੱਕ ਜਾਂ ਦਾਅਵਾ ਨਹੀਂ ਰਹੇਗਾ। ਵਿਨੋਬਾ ਜੀ ਇਸ ਜ਼ਮੀਨ ਨੂੰ ਗਰੀਬਾਂ ਦੀ ਭਲਾਈ ਜਿਵੇਂ ਚਾਹੁਨ ਵਰਤ ਸਕਦੇ ਹਨ।

ਗਵਾਹ ਦੇ ਦਸਤਖਤ (ਪੂਰਾ ਨਾਂ) ਅਤੇ ਪਤਾ ਅਤੇ ਦਾਨੀ ਦੇ ਦਸਤਖਤ (ਪੂਰਾ ਨਾਂ)

1.................................

2................................. ਤਾਰੀਖ.................

ਤਫਸੀਲ ਜ਼ਮੀਨ

ਪਿੰਡ.................ਸਬਰਜਿਸਟਰੀ.............. ਹੱਦਾਂ

ਉੱਤਰ.............

ਤੌਜੀ ਨੰਬਰ.............. ਸਬਡਵੀਜ਼ਨ............

ਥਾਣਾ .................. ਜ਼ਿਲਾ .............. ਦੱਖਣ...............

ਥਾਨਾ ਨੰ:................ਰਾਜ....................

ਪੂਰਬ.............

ਪਰਗਨਾ............... ਖਾਤਾ ਨੰ: ... ... ... ... ...

ਪੋਸਟ ਆਫਿਸ ... ... ... ... ਖਸਰਾ ਨੰ: ... ... ... ... ਪੱਛਮ. ... ... ... ... ...

ਅੰਤਕਾ 3

# ਸੰਪਤੀ-ਦਾਨ-ਯੱਗ ਦਾ ਦਾਨ ਪਤ੍ਰ

ਸਭੈ ਭੂਮੀ ਗੋਪਾਲ ਕੀ ਸੰਪਤੀ ਸਭ ਰਘੂਪਤ ਕੇ ਆਹੀ

ਪੂਜਨੀਕ ਵਿਨੋਬਾ ਜੀ ਨੇ ਭਾਰਤੀ ਪਰੰਪਰਾ ਦੇ ਅਨੁਸਾਰ ਆਰਥਕ ਇਨਕਲਾਬ ਦੇ ਕੰਮ ਨੂੰ ਪੂਰਨ ਰੂਪ ਦੇਣ ਦੇ ਖਿਆਲ ਨਾਲ ਲੋਕਾਂ ਤੋਂ ਜ਼ਮੀਨ ਦੇ ਇਲਾਵਾ ਆਪਣੀ ਸੰਪਤੀ ਦੀ ਆਮਦਨ ਦਾ ਛੇਵਾਂ ਹਿੱਸਾ ਦਿੰਦੇ ਰਹਿਣ ਦੀ ਮੰਗ ਕੀਤੀ ਹੈ। ਜ਼ ਮੀਨ ਨਾ ਹੋਣ ਦੇ ਕਾਰਨ ਜਿਹੜੇ ਲੋਕ ਭੂਦਾਨ-ਯੱਗ ਵਿਚ ਹਿੱਸਾ ਨਹੀਂ ਦੇ ਸਕਦੇ ਨ, ਉਨ੍ਹਾਂ ਲਈ ਵੀ ਹੁਣ ਇਸ ਪਵਿਤ੍ਰ ਕੰਮ ਵਿਚ ਸ਼ਾਮਲ ਹੋਣ ਦਾ ਰਸਤਾ ਖੁਲ੍ਹ ਿਆ ਹੈ। ਉਨ੍ਹਾਂ ਵਲੋਂ ਗਰੀਬਾਂ ਦੀ ਸੇਵਾ ਲਈ ਕੀਤੇ ਗਏ ਤੇ ਮੈਂ ਸੰਪਤੀਦਾਨ ਯੱਗ ਸ਼ਾਮਲ ਹੁੰਦਾ ਹਾਂ ਅਤੇ ਸੰਪਤੀ ਦਾਨ ਯੱਗ ਦੀ ਯੋਜਨਾ ਅਨੁਸਾਰ ਉਹਦੇ ਵਿਚ ਅ ਹਿੱਸਾ ਅਰਪਨ ਉਹਦੇ ਚਲਦਾ ਰਹਾਂਗਾ ਅਤੇ ਖਰਚ ਦਾ ਸਾਲਾਨਾ ਹਿਸਾਬ ਪਾ ਭੂਦਾਨ-ਸਮਿਤੀ ਨੂੰ ਭੇਜਦਾ ਰਹਾਂਗਾ।

ਆਪਣੇ ਇਸ ਸੰਕਲਪ ਦਾ ਅੰਤਰਜਾਮੀ ਰੂਪ ਵਿਚ ਗਵਾਹ ਮੈਂ ਅਤੇ ਆਪਣੇ ਅੰਤਰ ਆਤਮਾ ਨਾਲ ਇਹਦਾ ਵਫਾਦਾਰ ਰਹਾਂਗਾ। ਈਸ਼ਵਰ ਮੈਂ ਬਲ ਦੇਵੇ।

ਮੇਰੀ ਵਰਤਮਾਨ ਆਮਦਨ ਦਾ ਅੰਦਾਜ਼ਾ ਰੁਪਏ ਮਾਹਵਾਰ—ਸਾਲਾਨਾ

ਫਿਲਹਾਲ ਹਿਸੇ ਦੇ ਅੰਦਾਜ਼ਾ ਆਮਦਨ ਦਾ ਹਿਸਾ...ਵਾਂ

ਤ੍ਰਾਰੀਖ............ ..................

ਦਸਤਖਤ

ਪੂਰਾ ਨਾਂ ਤੇ ਪਤਾ...............

.....................

.....................

[ ਸੂਚਨਾ :—ਦਾਨ ਪੱਤਰ ਭਰਕੇ ਪ੍ਰਾਪਤ ਭੂਦਾਨ—ਸਮਿਤੀ ਦੇ ਦਫਤਰ ਵਿਚ ਭੇਜ ਦਿ... ]

ਭੂਦਾਨ ਯਗ ਜੀਵਨ-ਪਰੀਵਰਤਨ ਦਾ ਕੰਮ ਹੈ, ਜੀਵਨ ਦੀ ਸ਼ੁਧ
ਕੰਮ ਹੈ। ਸੱਚ ਪੁਛਿਆ ਜਾਏ ਤਾਂ ਇਹ ਅੰਦੋਲਨ ਨਹੀਂ ਹੈ। ਅੰਦੋ
ਵਿਚ ਤਾਂ ਇਧਰ ਉਧਰ ਡੋਲਣਾ ਹੁੰਦਾ ਹੈ, ਪਰੰਤੂ ਇਹ ਉਪਰ ਵੱਲ ਦ
ਹੈ। ਇਸ ਵਿਚ ਜ਼ਮੀਨ ਦਾ ਹਿਸਾਬ ਪਹਿਲਾਂ ਨਹੀਂ ਸਗੋਂ ਇਹ ਪ
ਹੈ ਕਿ ਮਨੁੱਖ ਕਿੰਨਾ ਅੱਗੇ ਵਧਿਆ। ਇਹ ਹਿਰਦੇ-ਸ਼ੁਧੀ ਦੀ ਚੀ
ਜਿਨ੍ਹਾਂ ਨੂੰ ਪ੍ਰਮਾਤਮਾ ਹਿਰਦੇ-ਸ਼ੁਧੀ ਦੀ ਪ੍ਰੇਰਨਾ ਦੇਵੇਗਾ, ਉਨ੍ਹਾਂ ਦ
ਨਕਸ਼ਾ ਬਦਲ ਜਾਵੇਗਾ।

—ਵਿਨੋਬ